# ਹੱਕਾਂ ਦੀ ਜੰਗ

(ਕਾਵਿ-ਸੰਗ੍ਰਹਿ)



## ਲਖਵਿੰਦਰ ਸਿੰਘ ਬਾਜਵਾ

# ਹੱਕਾਂ ਦੀ ਜੰਗ

(ਕਾਵਿ-ਸੰਗ੍ਰਿਹ)



ਲਖਵਿੰਦਰ ਸਿੰਘ ਬਾਜਵਾ



ਤਾਲਿਫ਼ ਪ੍ਰਕਾਸ਼ਨ, ਬਰਨਾਲਾ

# HAKKAN DI JANG

(Collection of Poems)

by

**Lakhwinder Singh Bajwa**
V.P.O. Jagjeet Nagar (Haripura)
Distt. Sirsa (Haryana) - 125075
Mob. : +91-941-673-4506, +91-972-960-8492



First Edition : 2021

ISBN : 978-93-91298-16-6

Publisher



Taalif Parkashan
Aggarsain Chowk, Barnala (Punjab)
+91-998-844-0812
E-mail : taalifparkashan@gmail.com

Printed & Bound
D.K. Fine Art Press Pvt. Ltd., New Delhi

Price : 160/-

---

# ਤਤਕਰਾ

# ਧਰਤੀ ਪੁੱਤਰਾਂ ਦੇ ਪੈਂਤੜੇ ਤੋਂ ਲਿਖੀ ਕਵਿਤਾ

ਧੌਲੁ ਧਰਮੁ ਦਇਆ ਕਾ ਪੂਤੁ॥
ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥ (ਜਪੁਜੀ ਸਾਹਿਬ)

ਭਾਰਤੀ ਪੌਰਾਣਿਕ ਕਥਾਵਾਂ ਅਨੁਸਾਰ, ਸਾਡੀ ਧਰਤੀ ਇੱਕ ਸਫ਼ੈਦ ਰੰਗ ਦੇ ਬੈਲ ਦੇ ਸਿੰਗਾਂ ਉੱਪਰ ਟਿਕੀ ਹੈ। ਗੁਰੂ ਨਾਨਕ ਸਾਹਿਬ ਇਸ ਮਿੱਥ ਦਾ ਖੰਡਨ ਵੀ ਕਰਦੇ ਹਨ ਅਤੇ ਇਹਦੀ ਯੁੱਗ-ਬੋਧ ਅਨੁਕੂਲ ਵਿਆਖਿਆ ਵੀ ਕਰਦੇ ਹਨ। ਆਪ ਜੀ ਦੇ ਅਨੁਸਾਰ, ਧਰਤੀ ਸੰਤੋਖ ਅਤੇ ਦਇਆ ਆਦਿਕ ਗੁਣਾਂ ਦੇ ਧਾਰਨੀ ਧਰਮ ਦੇ ਸਿਰ 'ਤੇ ਚੱਲ ਰਹੀ ਹੈ। ਧਰਮ ਹੈ ਆਪੋ ਆਪਣੀ ਜ਼ਿੰਮੇਵਾਰੀ ਦਾ ਸੁਚਾਰੂ ਰੂਪ ਵਿੱਚ ਨਿਰਬਾਹ, ਜਿਸ ਲਈ ਉਸ ਨੂੰ ਆਪਣੇ ਪੈਂਤੜੇ 'ਤੇ ਡਟੇ ਰਹਿਣ ਲਈ ਸਬਰ ਸੰਤੋਖ ਦਾ ਪੱਲਾ ਵੀ ਘੁੱਟ ਕੇ ਫੜੀ ਰੱਖਣਾ ਪੈਂਦਾ ਹੈ ਅਤੇ ਆਪਣੇ ਧਰਮ ਦਾ ਨਿਰਬਾਹ ਕਰਦਿਆਂ, ਹਰ ਆਫ਼ਤ ਨਾਲ ਵੀ ਟਕਰਾਉਣਾ ਪੈਂਦਾ ਹੈ। ਮੈਂ ਸਮਝਦਾ ਹਾਂ ਕਿ ਭਾਰਤੀ ਅਰਥ ਵਿਵਸਥਾ ਨੂੰ ਹਜਾਰਾਂ ਸਾਲਾਂ ਤੋਂ ਤੰਗੀਆਂ-ਤੁਰਸ਼ੀਆਂ ਆਪਣੇ ਪਿੰਡੇ 'ਤੇ ਝੱਲ ਕੇ ਚੱਲਦਾ ਰੱਖਣ ਵਾਲਾ, ਸਾਡਾ ਕਿਸਾਨ ਹੀ ਧਰਤੀ ਹੇਠਲਾ ਬਲਦ ਹੈ। ਸਬਰ ਸੰਤੋਖ ਅਤੇ ਆਪਣੇ ਤੋਂ ਕਮਜ਼ੋਰ ਜੀਆਂ-ਜਾਨਵਰਾਂ ਜਾਂ ਵਿਅਕਤੀਆਂ, ਦੋਹਾਂ ਪ੍ਰਤੀ ਦਇਆ ਭਾਵ, ਇਹ ਉਸ ਕਿਸਾਨ ਰੂਪੀ ਧੌਲ-ਧਰਮ ਦੇ ਦੋ ਸਿੰਗ ਹਨ, ਜਿਨ੍ਹਾਂ ਦੁਆਰਾ ਸ੍ਰਿਸ਼ਟੀ ਦਾ ਕਾਰੋਬਾਰ ਚੱਲਦਾ ਹੈ। ਕਿਸਾਨ ਅਤੇ ਬੈਲ ਕਦੇ ਖੇਤੀ ਆਰਥਿਕਤਾ ਦੀ ਧੁਰੀ ਸਨ। ਸ਼ਾਇਦ ਇਨ੍ਹਾਂ ਦੀ ਜੋੜੀ ਨੂੰ ਵੀ ਪ੍ਰਚੱਲਿਤ ਸ਼ਬਦ "ਗਊ-ਗਰੀਬ" ਵਿਚ ਤਲਾਸ਼ਿਆ ਜਾ ਸਕਦਾ ਹੈ। ਜਿਵੇਂ ਮਿੱਥ ਇਹ ਵੀ ਹੈ ਕਿ ਜਦੋਂ ਧਰਤੀ ਦੇ ਭਾਰ ਹੇਠ ਆ ਕੇ ਬਲਦ ਦਾ ਕਦੇ ਸਾਹ ਲੈਣ ਦਾ ਮਨ ਹੁੰਦਾ ਹੈ ਤਾਂ ਉਹ ਆਪਣੇ ਇੱਕ ਸਿੰਗ 'ਤੇ ਟਿਕੀ ਧਰਤੀ ਨੂੰ ਦੂਜੇ ਸਿੰਗ ਵੱਲ ਕਰ ਦਿੰਦਾ ਹੈ। ਕਿਹਾ ਜਾਂਦਾ ਹੈ ਕਿ ਇਹ ਸਿੰਗ ਬਦਲੀ ਹੀ ਭੁਚਾਲ ਆਉਣ ਦਾ ਕਾਰਨ ਬਣਦੀ ਹੈ। ਭੁਚਾਲ ਮਤਲਬ ਕਿ ਸਮਾਜਿਕ ਉੱਥਲ-ਪੁੱਥਲ।

ਆਜ਼ਾਦੀ ਦੀ ਪੌਣੀ ਸਦੀ ਦੇ ਲਗਪਗ ਬੀਤ ਜਾਣ ਉਪਰੰਤ ਵੀ ਸਾਡੇ ਕਿਸਾਨ ਨੂੰ ਆਪਣੇ ਲਈ ਚਿਤਵੀ, ਉਹੋ ਜਿਹੀ ਆਜ਼ਾਦੀ ਦੇ ਦਰਸ਼ਨ ਨਹੀਂ ਹੋਏ ਜੀਹਦੇ ਸੁਪਨੇ ਬਰਤਾਨਵੀ ਬਸਤੀਵਾਦੀਆਂ ਦੇ ਫਾਂਸੀ ਦੇ ਫੱਟਿਆਂ ਅਤੇ ਅੱਗ

ਉਗਲਦੀਆਂ ਤੋਪਾਂ ਦੇ ਦਹਾਨਿਆਂ ਵੱਲ ਵਧਦੇ, ਕਾਲ਼ੇ ਪਾਣੀ ਅਤੇ ਹੋਰ ਭਾਰਤੀ ਜਿਨ੍ਹਾਂ ਨੇ ਕੁੰਭੀ ਨਰਕਾਂ ਵਿੱਚ ਜੁਆਨੀਆਂ ਗਾਲ਼ਦਿਆਂ ਸਾਡੇ ਸ਼ਹੀਦਾਂ ਅਤੇ ਮੁਕਤੀ ਸੰਗਰਾਮੀਆਂ ਨੇ ਲਏ ਸਨ। ਇਸ ਲਈ ਫਿਰ ਅੱਕਿਆ-ਥੱਕਿਆ ਸਾਡਾ ਕਿਸਾਨ, ਭਾਰ ਚੁੱਕਣ ਦੇ ਸਮਰੱਥ ਦੂਜੇ ਸਿੰਗ ਨੂੰ ਰਤਾ ਕੁ ਠਕੋਰ ਰਿਹਾ ਹੈ। ਆਉਣ ਵਾਲੇ ਭੁਚਾਲ ਦੀ ਗੂੰਜ ਦਿੱਲੀ ਦੇ ਬਾਰਡਰਾਂ ਤੋਂ ਉੱਠ ਕੇ ਖੰਡਾ ਬ੍ਰਹਿਮੰਡਾਂ ਵਿੱਚ ਪੁੱਜ ਗਈ ਹੈ। ਵਕਤ ਦੇ ਹਾਕਮ ਦੀ ਪਾਰਟੀ ਦੇ ਬਹੁਮੱਤ ਵਾਲੀ ਭਾਰਤੀ ਸੰਸਦ, ਕਿਸਾਨਾਂ ਦੀਆਂ ਖੇਤੀ ਸਬੰਧੀ ਪਾਰੂੰ ਲਿਆਂਦੇ, ਤਿੰਨ ਕਾਲ਼ੇ ਕਾਨੂੰਨਾਂ ਨੂੰ ਰੱਦ ਕਰਵਾਉਣ, ਫ਼ਸਲਾਂ ਦਾ ਘੱਟੋ ਘੱਟ ਸਮਰਥਨ ਮੁੱਲ ਮਿਲਣ ਅਤੇ ਇਸ 'ਤੇ ਸਰਕਾਰੀ ਖਰੀਦ ਯਕੀਨੀ ਬਣਾਉਣ ਦਾ ਸਾਰੇ ਦੇਸ਼ ਲਈ ਕਾਨੂੰਨ ਪਾਸ ਕਰਨ, ਪਰਿਆਵਰਣ ਬਿਲ ਅਤੇ ਬਿਜਲੀ ਬਿਲ 2020 ਵਿੱਚੋਂ ਕਿਸਾਨ ਮਾਰੂ ਮੱਦਾਂ ਬਾਹਰ ਕੱਢਣ ਆਦਿ ਪ੍ਰਤਿ ਭਾਵੇਂ ਮੁਜ਼ਰਮਾਨਾ ਲਾਪ੍ਰਵਾਹੀ ਦਾ ਵਤੀਰਾ ਧਾਰਨ ਕਰ ਰਹੀ ਹੈ, ਇੰਗਲੈਂਡ, ਕੈਨੇਡਾ ਆਦਿਕ ਦੇਸ਼ਾਂ ਦੀਆਂ ਪਾਰਲੀਆਂਮੈਂਟਾਂ ਵਿੱਚ ਅਤੇ ਇਤਿਹਾਦੀ ਸਭਾ ਦੇ ਨਾਂ ਹੇਠ ਦੁਨੀਆਂ ਦੀ ਪਰ੍ਹੇ ਵਿੱਚ, ਭਾਰਤੀ ਕਿਸਾਨਾਂ ਦੇ ਤਪ-ਤਿਆਗ ਅਤੇ ਸਿਰੜ ਦੀ ਖੁੱਲ੍ਹੇ ਮਨ ਨਾਲ ਸਿਫ਼ਤ ਅਤੇ ਹਕੂਮਤ ਨੂੰ ਜਿੱਦ ਛੱਡ ਕੇ, ਕਿਸਾਨ ਮੰਗਾਂ ਮੰਨਣ ਦੀ ਵਾਰ ਵਾਰ ਅਪੀਲ ਕੀਤੀ ਜਾ ਰਹੀ ਹੈ। ਹੁਣ ਤੱਕ ਲੱਖਾਂ ਕਿਸਾਨ ਸਰਦੀ-ਗਰਮੀ, ਮੀਂਹ ਝੱਖੜ, ਘਰੋਂ ਬਾਹਰ ਮਹੀਨਿਆਂ ਬੱਧੀ ਰਹਿਣ ਦੀਆਂ ਦੁਸ਼ਵਾਰੀਆਂ, ਲੁੱਕ ਵਾਲੀਆਂ ਸੜਕਾਂ 'ਤੇ ਖੁੱਲ੍ਹੇ ਆਸਮਾਨ ਹੇਠ ਨੰਗੇ ਧੜ ਕੱਟ ਚੁੱਕੇ ਹਨ। ਉਨ੍ਹਾਂ ਵਿੱਚ ਕੁਝ ਮਹੀਨਿਆਂ ਦੇ ਦੁੱਧ ਚੁੰਘਦੇ ਬਾਲ ਵੀ ਹਨ ਅਤੇ ਸਦੀ ਨੂੰ ਢੁੱਕਣ ਵਾਲੇ ਮਾਈਆਂ ਅਤੇ ਬਾਬੇ ਵੀ। ਉਨ੍ਹਾਂ ਨੇ ਧਰਮ, ਜਾਤ-ਪਾਤ, ਭਾਸ਼ਾ ਅਤੇ ਪ੍ਰਾਂਤਾਂ ਦਿਆਂ ਸਾਰਿਆਂ ਵਿਤਕਰਿਆਂ ਤੋਂ ਉੱਪਰ ਉੱਠ ਕੇ ਇਸ ਜੰਗ ਨੂੰ ਭਾਰਤੀ ਕਿਸਾਨ ਅਤੇ ਹੋਰ ਮਿਹਨਤਕਸ਼ ਤਬਕੇ, ਬਨਾਮ ਹਕੂਮਤ ਦੀ ਫਸਿਸਟ ਸੋਚ ਅਤੇ ਕਾਰਪੋਰੇਟ ਪੂੰਜੀ ਦੇ ਹਿੱਤਾਂ ਅਨੁਸਾਰ ਚੱਲਣ ਵਾਲੀ ਕੇਂਦਰ ਸਰਕਾਰ ਵਿਚਾਲੇ, ਸ਼ਾਂਤਮਈ ਜੰਗ ਦਾ ਰੂਪ ਦੇ ਦਿੱਤਾ ਹੈ। ਹੁਣ ਤੱਕ ਚਾਰ ਸੈਂਕੜਾ ਦੇ ਕਰੀਬ ਕਿਸਾਨ ਅਤੇ ਉਨ੍ਹਾਂ ਦੇ ਹਮਾਇਤੀ ਮਜ਼ਦੂਰ, ਦਸਤਕਾਰ, ਕਿਸਾਨ ਅਤੇ ਦੇਸ਼ ਮੁਕਤੀ ਦੇ ਇਸ ਯੁੱਗ ਵਿਚ ਆਪਣੇ ਪ੍ਰਾਣ ਦਾ ਹੋਮ ਕਰ ਚੁੱਕੇ ਹਨ। ਇਨ੍ਹਾਂ ਲੜਾਕੂ ਸੂਰਮਿਆਂ ਦੇ ਹੌਂਸਲੇ ਅਡੋਲ ਹਨ, ਜਿੱਤ ਵਿਚ ਭਰੋਸੇ ਦ੍ਰਿੜ੍ਹ ਹਨ, ਇਰਾਦੇ ਬੁਲੰਦ ਹਨ ਅਤੇ ਜੇਰੇ ਪਰਬਤਾਂ ਜਿਹੇ ਹਨ।

ਸਰਕਾਰ ਦੇ ਦੋ ਹੀ ਏਜੰਡੇ ਹਨ, ਸੰਘ ਦੀ ਫਿਰਕੂ ਸੋਚ ਮੁਤਾਬਿਕ ਦੇਸ਼ ਦਾ ਸੰਪ੍ਰਦਾਇਕ ਆਧਾਰ ਤੇ ਧਰੁਵੀਕਰਨ ਕਰਕੇ, ਖੇਤੀ ਕਿਸਾਨੀ ਦੇਸ਼ ਦਾ ਜਲ, ਜ਼ਮੀਨ, ਜੰਗਲ ਸਮੇਤ ਕੀਮਤੀ ਧਾਤਾਂ ਖਣਿਜ ਪਦਾਰਥ, ਊਰਜਾ ਦੇ ਸਰੋਤਾਂ ਅਤੇ ਉਦਯੋਗ, ਧੰਦੇ ਸਭ ਕਾਰਪੋਰੇਟ ਪੂੰਜੀ ਦੇ ਜਬਾੜਿਆਂ ਵਿੱਚ ਧੱਕ ਦੇਣਾ। ਇਹ ਕੁਝ ਕਰਨ ਲਈ ਲੋਕ ਰੋਹ, ਵਿਦਰੋਹ, ਜਨਤਕ ਆਵਾਜ਼, ਜਨ-ਲਾਮਬੰਦੀ ਸਭ ਨੂੰ

ਦਬਾਉਣ, ਕੁਚਲਣ ਲਈ, ਮੀਡੀਆ ਸਮੇਤ ਸਰਕਾਰੀ ਤੰਤਰ, ਸਮੇਤ ਅਦਾਲਤਾਂ, ਆਪਣੀ ਮੁੱਠੀ ਵਿੱਚ ਕਰ ਲੈਣਾ ਅਤੇ ਵਿਰੋਧ ਦੀ ਹਰ ਆਵਾਜ਼ ਦਾ ਗਲਾ ਘੁੱਟਣ ਲਈ, ਤੰਤਰ ਦਾ ਬੇਰਹਿਮੀ ਨਾਲ ਉਪਯੋਗ। ਆਪਣੇ ਮਨਸੂਬਿਆਂ ਦੀ ਪੂਰਤੀ ਦੇ ਰਾਹ ਵਿੱਚ ਆਉਣ ਵਾਲੇ ਹਰ ਵਿਧੀ ਵਿਧਾਨ ਨੂੰ ਸਮੇਤ ਸੰਵਿਧਾਨ, ਦਰੜ ਸੁੱਟਣ ਦੀਆਂ ਤਿਆਰੀਆਂ। ਫ਼ੌਜੀ ਬੂਟਾਂ ਹੇਠ ਜਮਹੂਰੀ ਹੱਕਾਂ ਅਤੇ ਸ਼ਹਿਰੀ ਆਜ਼ਾਦੀਆਂ ਦਾ ਘਾਣ। ਲੋਕਾਂ ਦੀ ਗੱਲ ਕਰਨ ਵਾਲੇ ਹਰ ਕਲਾਕਾਰ, ਕਲਮਕਾਰ, ਪੱਤਰਕਾਰ, ਸਾਹਿਤਕਾਰ, ਰੰਗ ਕਰਮੀ ਜਾਂ ਮਨੁੱਖੀ ਅਧਿਕਾਰਾਂ ਦੇ ਘੁਲਾਟੀਆਂ ਦੀ ਜੂਹ ਬੰਦੀ, ਨਜ਼ਰਬੰਦੀ, ਜ਼ੁਬਾਨ ਬੰਦੀ ਤੇ ਜੇ ਫਿਰ ਵੀ ਕੰਮ ਨਾ ਚੱਲੇ ਤਾਂ ਸਾਹ ਬੰਦੀ।

ਅਜਿਹੇ ਮਾਹੌਲ ਵਿਚ ਜਦੋਂ 26-27 ਨਵੰਬਰ, 2019 ਪੰਜਾਬ ਹਰਿਆਣੇ ਦੇ ਧਰਤੀ ਪੁੱਤਰਾਂ ਨੇ ਇਹ ਯੂ.ਪੀ., ਉਤਰਾਂਚਲ ਅਤੇ ਰਾਜਸਥਾਨ ਦੇ ਕਿਸਾਨਾਂ ਦੀ ਮੱਦਦ ਨਾਲ ਦੇਸ਼ ਭਰ ਦੇ 500 ਕਿਸਾਨ ਸੰਗਠਨਾਂ ਦੀ ਸਹਿਮਤੀ ਨਾਲ ਬਣੇ, ਸੰਯੁਕਤ ਕਿਸਾਨ ਮੋਰਚੇ ਦੀ ਕਮਾਨ ਹੇਠ ਦਿੱਲੀ ਦੀਆਂ ਸਰਹੱਦਾਂ 'ਤੇ ਪੁੱਜ ਕੇ ਪਿੜ ਮੱਲਿਆ ਤਾਂ ਸਾਰੇ ਦੇਸ਼ ਦੇ ਕਿਰਤੀ ਕਾਮਿਆਂ ਅਤੇ ਕਿਸਾਨਾਂ ਵਿੱਚ ਇੱਕ ਨਵੇਂ ਹੌਂਸਲੇ ਦਾ ਸੰਚਾਰ ਹੋਇਆ। ਸਾਰੇ ਦੇਸ਼ ਦੀਆਂ ਸਰਕਾਰੀ ਦਮਨ ਭੁਗਤਦੀਆਂ ਧਿਰਾਂ ਨੂੰ ਇੱਕ ਆਸ ਦੀ ਕਿਰਨ ਵਿਖਾਈ ਦਿੱਤੀ। ਜਮਹੂਰੀ ਹੱਕਾਂ ਦਿਆਂ ਕਾਮਿਆਂ, ਸੰਵਿਧਾਨ ਬਚਾਉਣ ਲਈ ਜੁਟੀਆਂ ਧਿਰਾਂ ਨੂੰ ਰਾਹ ਲੱਭਦਾ ਨਜ਼ਰ ਆਇਆ ਤੇ ਇਸ ਤਰ੍ਹਾਂ ਭਾਰਤ ਸਮੇਤ ਸੰਸਾਰ ਭਰ ਦੇ ਨਿਆਂ-ਇਨਸਾਫ਼ ਦੇ ਰਾਖੇ ਲੋਕਾਂ ਦੀਆਂ ਨਜ਼ਰਾਂ, ਭਾਰਤ ਦੇ ਆਪਣੀ ਮਿਸਾਲ ਆਪ, ਕਿਸਾਨ ਅੰਦੋਲਨ 'ਤੇ ਲੱਗੀਆਂ ਹਨ। ਸ਼ਾਇਰਾਂ, ਲੇਖਕਾਂ, ਸੁਚੇਤ ਬੁੱਧੀਜੀਵੀਆਂ, ਕਲਾਕਾਰਾਂ ਨੇ ਆਪਣੀਆਂ ਸਰਗਰਮ ਹਮਦਰਦੀਆਂ ਇਸ ਅੰਦੋਲਨ ਨਾਲ ਪ੍ਰਗਟਾਈਆਂ ਹਨ। ਇਉਂ ਉਹ ਲੋਕ ਯੁੱਧ ਦੇ ਬੁਲਾਰੇ ਬਣ ਰਹੇ ਹਨ। ਇਸ ਅੰਦੋਲਨ ਬਾਰੇ ਬਹੁਤ ਕੁਝ ਲਿਖਿਆ ਜਾ ਰਿਹਾ ਹੈ ਤੇ ਬਹੁਤ ਕੁਝ ਲਿਖਿਆ ਜਾਣਾ ਹੈ। ਸਮਾਂ ਆਉਣ 'ਤੇ ਇਹ ਲੇਖਾ ਵੀ ਹੋਣਾ ਹੈ ਕਿ ਜਦੋਂ ਦੇਸ਼ ਦਾ ਕਿਸਾਨ, ਆਪਣੇ ਜਿਊਣ-ਮਰਨ ਦੀ ਲੜਾਈ ਲੜ ਰਿਹਾ ਸੀ ਤਾਂ ਉਦੋਂ ਕੌਣ ਕੀ ਕਰ ਰਿਹਾ ਸੀ ਅਤੇ ਕਿਹੜਾ ਕਿਹੜੀ ਧਿਰ ਨਾਲ ਸੀ।

ਕੁਝ ਸੁਚੇਤ ਕਲਮਕਾਰ, ਆਪਣੇ ਫ਼ਰਜ਼ ਦੀ ਪੂਰਤੀ ਕਿਸਾਨ ਘੋਲ ਦੀ ਹਮਾਇਤ ਵਿਚ ਆਪਣੀਆਂ ਰਚਨਾਵਾਂ ਦੁਆਰਾ ਕਰ ਰਹੇ ਹਨ। ਲਖਵਿੰਦਰ ਸਿੰਘ ਬਾਜਵਾ, ਪੰਜਾਬੀ ਭਾਸ਼ਾ ਦੇ ਪ੍ਰੌੜ ਸਾਹਿਤਕਾਰ ਹਨ। ਉਨ੍ਹਾਂ ਨੇ ਕਵਿਤਾ ਸਮੇਤ ਕਹਾਣੀ, ਮਿੰਨੀ ਕਹਾਣੀ, ਸਫ਼ਰਨਾਮਾ, ਇਕਾਂਗੀ, ਨਾਟਕ, ਵਿਅੰਗ ਸਾਹਿਤ, ਗ਼ਜ਼ਲ, ਗੀਤ, ਪਰਬੰਧ ਕਾਵਿ, ਮਹਾਂ-ਕਾਵਿ ਅਨੁਵਾਦ ਆਦਿ ਸਾਹਿਤ ਦੀਆਂ ਅਨੇਕ ਸਿਨਫ਼ਾਂ 'ਤੇ ਹੱਥ ਅਜ਼ਮਾਉਂਦਿਆਂ, ਦੋ ਦਰਜਨ ਦੇ ਲੱਗਪਗ ਕਿਤਾਬਾਂ ਦੀ ਰਚਨਾ ਕੀਤੀ ਹੈ। ਉਹ ਪੰਜਾਬੀ ਦੇ ਸਮਰੱਥ ਕਵੀ ਹਨ। ਉਹ ਹਰਿਆਣੇ ਵਿਚ ਰਹਿ

ਕੇ ਪੰਜਾਬੀ ਭਾਸ਼ਾ ਦੇ ਪਰਚਾਰ-ਪ੍ਰਸਾਰ ਲਈ, ਕਈ ਸਾਹਿਤਕ ਸੰਗਠਨਾਂ ਨਾਲ ਲੰਮੇ ਸਮੇਂ ਤੋਂ ਜੁੜੇ ਹਨ। ਪੰਜਾਬੀ ਦੇ ਹਰਿਆਣਾ ਵਿਚ ਵਸਦੇ ਵਧੀਆ ਲੇਖਕਾਂ ਵਿਚ ਉਨ੍ਹਾਂ ਦਾ ਸ਼ੁਮਾਰ ਹੁੰਦਾ ਹੈ। ਉਨ੍ਹਾਂ ਦਾ ਪਰਿਵਾਰਿਕ ਕਿੱਤਾ ਖੇਤੀਬਾੜੀ ਹੈ। ਸੋ ਕਿਸਾਨ ਅੰਦੋਲਨ ਦੇ ਸ਼ੁਰੂ ਹੁੰਦਿਆਂ ਹੀ ਉਨ੍ਹਾਂ ਦੀ ਕਲਮ ਵਿਚ ਜੁੰਬਸ਼ ਆਈ। ਉਹ ਆਪਣੀ ਤੀਵਰ ਨਜ਼ਰ ਅਤੇ ਜਾਗ੍ਰਿਤ ਹੋਏ ਵਿਵੇਕ ਕਾਰਨ, ਇਸ ਅੰਦੋਲਨ ਦੀ ਹਰ ਪੱਖ ਤੋਂ ਪਰਖ ਨਿਰਖ ਕਰਨ ਦੇ ਸਮਰੱਥ ਸਨ। ਇਸ ਤਰ੍ਹਾਂ ਉਨ੍ਹਾਂ ਦੀਆਂ ਇਹ ਕਵਿਤਾਵਾਂ, ਦੁਨੀਆਂ ਦੇ ਇਤਿਹਾਸ ਵਿਚ ਵਿਲੱਖਣ ਕਿਸਾਨ ਅੰਦੋਲਨ ਦੇ ਪ੍ਰਤੱਖ ਦਰਸ਼ੀ, ਸਮਕਾਲੀ ਸ਼ਾਇਰ ਦੀਆਂ ਟਿੱਪਣੀਆਂ ਵਜੋਂ ਦਰਜ ਹੋਣਗੀਆਂ।

ਵਰਤਮਾਨ ਕਿਸਾਨ ਅੰਦੋਲਨ ਦੀ ਮੂੰਹ ਬੋਲਦੀ ਤਸਵੀਰ ਹੈ, ਲਖਵਿੰਦਰ ਸਿੰਘ ਬਾਜਵਾ ਦੀ ਕਾਵਿ ਪੁਸਤਕ 'ਹੱਕਾਂ ਦੀ ਜੰਗ' ਜਿਸ ਵਿਚ ਚਾਰ ਭਾਗਾਂ ਵਾਲੀ ਕਿਸਾਨਾਂ ਦੀ ਇੱਕ ਵੱਡੀ ਵਾਰ ਤੋਂ ਛੁੱਟ ਹੋਰ ਸੱਤਰ ਕੁ ਕਵਿਤਾਵਾਂ ਹਨ। ਪੰਜਾਬ ਸਾਹਿਤ ਦੀ ਜੁਝਾਰ ਕਾਵਿ ਪਰੰਪਰਾ ਵਿਚ ਵਾਰ ਵਿਧਾ ਦਾ ਬੜਾ ਉੱਚਾ ਸਥਾਨ ਹੈ ਨਜ਼ਾਬਤ ਦੀ ਵਾਰ, ਕਲ ਤੇ ਨਾਰਦ ਦੀ ਵਾਰ, ਚੰਡੀ ਦੀ ਵਾਰ, ਚੱਠਿਆਂ ਦੀ ਵਾਰ ਇਤਿਆਦਿਕ ਬੀਰ ਰਸੀ ਵਾਰਾਂ ਤੋਂ ਇਲਾਵਾ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਅਧਿਆਤਮਿਕ ਰੰਗ ਵਾਲੀਆਂ ਵਾਰਾਂ ਵੀ ਵੱਡੀ ਗਿਣਤੀ ਵਿਚ ਮਿਲਦੀਆਂ ਹਨ। ਵੀਹਵੀਂ ਸਦੀ ਵਿਚ ਹਰਿੰਦਰ ਸਿੰਘ ਰੂਪ, ਹਜਾਰਾ ਸਿੰਘ ਗੁਰਦਾਸਪੁਰੀ ਅਤੇ ਹਰਸਾ ਸਿੰਘ ਚਾਤਰ ਆਦਿ ਬਹੁਤ ਮਕਬੂਲ ਵਾਰਕਾਰ ਹੋਏ ਸਨ। ਅਧਿਆਤਮਿਕ ਰੰਗ ਅਤੇ ਦੁਨਿਆਵੀ ਸਿੱਖਿਆਵਾਂ ਨਾਲ ਭਰਪੂਰ, ਉੱਘਾ ਵਾਰਕਾਰ ਮੱਧ ਕਾਲ ਵਿਚ ਭਾਈ ਗੁਰਦਾਸ ਵੀ ਹੋਇਆ ਹੈ, ਜਿਸ ਦੀਆਂ ਵਾਰਾਂ ਨੂੰ ਗੁਰੂ ਅਰਜਨ ਸਾਹਿਬ ਜੀ ਨੇ ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ ਨੂੰ ਸਮਝਣ ਦੀ ਕੁੰਜੀ ਦਾ ਲਕਬ ਬਖਸ਼ਿਆ ਸੀ। ਅਧਿਆਤਮਿਕ ਵਾਰਾਂ ਵਿਚ ਸ਼ਾਂਤ ਰਸ ਪ੍ਰਧਾਨ ਹੁੰਦਾ ਹੈ ਅਤੇ ਜੰਗਾਂ-ਜੁੱਧਾਂ ਜਾਂ ਮੋਰਚਿਆਂ, ਲੋਕ-ਸੰਗਰਾਮਾਂ ਦੀਆਂ ਵਾਰਾਂ ਵਿਚ ਬੀਰ ਰਸ ਪ੍ਰਧਾਨ ਹੁੰਦਾ ਹੈ। ਮੱਧ ਕਾਲ ਵਿਚ ਵਾਰ ਕਾਵਿ ਦਾ ਕੇਂਦਰੀ ਵਿਸ਼ਾ ਨੇਕੀ ਅਤੇ ਬਦੀ ਦੀਆਂ ਤਾਕਤਾਂ ਵਿਚਾਲੇ, ਫ਼ੈਸਲਾਕੁੰਨ ਜੰਗ ਹੋਇਆ ਕਰਦਾ ਸੀ। ਉਸੇ ਪਰੰਪਰਾ ਨੂੰ ਅੱਗੇ ਤੋਰਦਿਆਂ ਲਖਵਿੰਦਰ ਸਿੰਘ ਬਾਜਵਾ ਕਿਸਾਨ ਧਿਰਾਂ ਨੂੰ ਨੇਕੀ ਦੇ ਪ੍ਰਤੀਕ ਵਜੋਂ ਅਤੇ ਉਨ੍ਹਾਂ ਦੀਆਂ ਹੱਕੀ ਮੰਗਾਂ ਪ੍ਰਤਿ ਅੜੀਅਲ ਅਤੇ ਕਠੋਰ ਰਵੱਈਆ ਧਾਰਨ ਕਰਨ ਵਾਲੀ ਸਰਕਾਰ ਅਤੇ ਉਸ ਦੇ ਹਮਜੋਲੀਆਂ ਨੂੰ, ਬਦੀ ਦੇ ਨੁਮਾਇੰਦਿਆਂ ਵਜੋਂ ਬਿਆਨ ਕਰਦਾ ਹੈ।

ਕਿਸਾਨ ਅੰਦੋਲਨ ਦੀ ਵਾਰ ਵਿਚ ਕਵੀ ਦਾ ਪ੍ਰਧਾਨ ਛੰਦ ਦਵੱਈਆ ਹੈ। ਕਵਿਤਾ ਵਿਚ ਰਵਾਨੀ ਹੈ। ਸ਼ਬਦ ਜੜਤ ਸੁਚੱਜੀ ਅਤੇ ਭਾਸ਼ਾ ਮੁਹਾਵਰੇਦਾਰ ਕੇਂਦਰੀ ਟਕਸਾਲੀ ਹੈ। ਕਵੀ ਨੇ ਗਾਗਰ ਵਿਚ ਸਾਗਰ ਬੰਦ ਕਰਨ ਦਾ ਸਫ਼ਲ ਤਰੀਕਾ ਰਚਨਾ ਵਿਚ ਵਰਤਿਆ ਹੈ। ਕਿਸਾਨ ਅੰਦੋਲਨ ਦੀ ਪਿੱਠ ਭੂਮੀ ਚਿਤਰ ਕੇ ਮੋਰਚੇ 'ਤੇ ਡਟਣ

ਦਾ ਸਜੀਵ ਚਿਤਰਣ ਕੀਤਾ ਹੈ -

ਦਿੱਤਾ ਪੂੰਜੀਵਾਦ ਨੂੰ ਜਦ ਖੁੱਲਾ ਸੱਦਾ।
ਇਹ ਵੇਖ ਕਿਰਸਾਨ ਦਾ ਦਿਲ ਰਹਿ ਗਿਆ ਅੱਧਾ।
ਅਕਲਾਂ ਵਾਲੇ ਜਾਗ ਪਏ ਤੇ ਲੋਕ ਜਗਾਏ।
ਵਿਹਲੜ ਬੋਕ ਨਾ ਸੁੱਤਿਆਂ ਫ਼ਸਲਾਂ ਚਰ ਜਾਏ।
ਸਭਨਾਂ ਰਲ ਕੇ ਇਹ ਸੀ ਫਿਰ ਮਤਾ ਪਕਾਇਆ।
ਕਰੋ ਆਵਾਜ਼ ਬੁਲੰਦ ਰਲ ਹੱਕ ਲੈਣਾ ਆਇਆ।
ਧਨੀਆਂ ਨੇ ਸਰਕਾਰ ਸੀ ਇਹ ਜਾਣ ਖਰੀਦੀ।
ਕਰਦੀ ਪੂੰਜੀਪਤੀਆਂ ਦੀ ਰੰਨ ਮੁਰੀਦੀ।
ਧਨ ਕੁਬੇਰਾਂ ਵਾਸਤੇ ਖੋਲ੍ਹੇ ਦਰਵਾਜੇ।
ਉਨ੍ਹਾਂ ਦੇ ਹੀ ਗੀਤ ਤੇ ਬੱਸ ਵੱਜਣ ਵਾਜੇ।
ਕਿਰਤੀ ਤੇ ਕਿਰਸਾਨ ਦੀ ਗੱਲ ਸੁਣੇ ਨਾ ਉੱਕਾ।
ਜਦ ਵੀ ਮੰਗਣ ਹੱਕ ਇਹ ਉਹ ਬੋਲੇ ਰੁੱਖਾ।
ਫੇਰ ਕਿਸਾਨਾਂ ਕਿਰਤੀਆਂ ਕੌੜਾ ਘੁੱਟ ਪੀਤਾ।
ਸਭਨਾਂ ਰਲ ਕੇ ਸ਼ੁਰੂ ਸੀ ਅੰਦੋਲਨ ਕੀਤਾ।
ਹੁੰਦੀ ਵੇਖੀ ਕਿਰਤੀਆਂ ਜਦ ਕਿਸਮਤ ਲੀਰਾਂ।
ਦਿੱਲੀ ਵੱਲ ਦਿੱਤੀਆਂ ਫਿਰ ਘੱਤ ਵਹੀਰਾਂ।
ਲਈਆਂ ਜੋੜ ਟਰਾਲੀਆਂ ਤੇ ਦੱਬੀ ਕਿੱਲੀ।
ਲਾਏ ਪੱਕੇ ਮੋਰਚੇ ਜਾ ਕੇ ਵਿੱਚ ਦਿੱਲੀ।

ਇਸ ਵਾਰ ਵਿਚ ਕਵੀ ਨੇ ਆਪਣੇ ਅਨੂਠੇ ਅੰਦਾਜ਼ ਵਿਚ ਕਿਸਾਨ ਅੰਦੋਲਨ ਦਾ ਸਾਰਾ ਇਤਿਹਾਸ ਕਾਨੀਬੰਦ ਕਰ ਦਿੱਤਾ ਹੈ। ਉਸ ਦੇ ਬੋਲ ਕਿਸਾਨ ਅੰਦੋਲਨ ਦੀ ਗੂੰਜ ਬਣਦੇ ਹਨ ਅਤੇ ਉਹ ਦੇਸ਼ ਦੇ ਹਾਕਮਾਂ ਨੂੰ ਕਿਰਤੀ ਕਿਸਾਨਾਂ ਦੀਆਂ ਮੰਗਾਂ ਤੁਰੰਤ ਮੰਨ ਲੈਣ ਦੀ ਨੇਕ ਸਲਾਹ ਵਾਰ-ਵਾਰ ਦਿੰਦਾ ਹੈ। ਬਾਜਵਾ ਦੀ ਕਿਸਾਨ ਅੰਦੋਲਨ ਦੀ ਇਸ ਵਾਰ ਦੀਆਂ ਅਨੇਕ ਤੁਕਾਂ, ਲੋਕ-ਚੇਤਿਆਂ ਵਿਚ ਸਦਾ ਸਦਾ ਲਈ ਵਸਣ ਵਾਲੀਆਂ ਹਨ। ਵਾਰ ਤੋਂ ਇਲਾਵਾ ਉਸ ਦੀਆਂ ਦੂਸਰੀਆਂ ਕਵਿਤਾਵਾਂ, ਗੀਤ-ਗ਼ਜ਼ਲਾਂ, ਕਵੀਸ਼ਰੀ ਪ੍ਰਸੰਗ ਜਿਹੀਆਂ ਵੀ ਦਿੱਲੀ ਦੇ ਕਿਸਾਨ ਅੰਦੋਲਨ ਦਾ ਮਹਿਮਾ ਗਾਣ ਤਾਂ ਕਰਦੀਆਂ ਹੀ ਹਨ। ਉਨ੍ਹਾਂ ਵਿਚ ਆਏ ਦਿਨੋ-ਦਿਨ ਵਧਦੀ ਮਹਿੰਗਾਈ, ਤੇਲ ਡੀਜ਼ਲ, ਰਸੋਈ ਗੈਸ ਦੀਆਂ ਬੇਤਹਾਸ਼ਾ ਵਧਦੀਆਂ ਕੀਮਤਾਂ ਦਾ ਆਤੰਕ ਅਤੇ ਭ੍ਰਿਸ਼ਟਾਚਾਰ, ਫ਼ਿਰਕਾਪ੍ਰਸਤੀ ਦੇ ਫ਼ੈਲਦੇ ਜ਼ਹਿਰ, ਬੇਰੁਜ਼ਗਾਰੀ ਦੀ ਵੱਡੀ ਸਮੱਸਿਆ ਆਦਿ ਭਖਦੇ ਮਸਲੇ ਛੋਹੇ ਗਏ ਹਨ। ਇਨ੍ਹਾਂ ਰਚਨਾਵਾਂ ਦੁਆਰਾ ਬਾਜਵਾ ਨੇ ਮਜ਼ਦੂਰਾਂ, ਕਿਸਾਨਾਂ ਦੀ ਹੱਕੀ ਜੰਗ ਵਿਚ ਆਪਣੀ ਧਿਰ ਦੇ ਸੋਹਿਲੇ ਗਾਏ ਹਨ ਅਤੇ

ਹਾਕਮ ਨੂੰ ਵੰਗਾਰਿਆ ਵੀ ਹੈ। ਪੰਜਾਬੀ ਦੀ ਮੱਧ ਕਾਲੀ ਕਾਵਿ ਧਾਰਾ ਵਿਚ ਵਰਤੇ ਜਾਂਦੇ ਛੰਦ ਵਿਧਾਨ ਅਤੇ ਅਜੋਕੀਆਂ ਕਾਵਿ ਵਿਧਾਵਾਂ ਦਾ ਕਵੀ ਨੇ ਸਫ਼ਲਤਾ ਪੂਰਵਕ ਨਿਰਬਾਹ ਕੀਤਾ ਹੈ।

ਵਰਤਮਾਨ ਕਿਸਾਨ ਅੰਦੋਲਨ ਦੇ ਹਰੇਕ ਸ਼ੁਭਚਿੰਤਕ ਨੂੰ ਕਵੀ ਦਾ ਹੱਥਲਾ ਸੰਗ੍ਰਹਿ ਜ਼ਰੂਰ ਪਸੰਦ ਆਏਗਾ। ਅਸੀਂ ਆਪਣੇ ਕਿਸਾਨ ਕਵੀ ਤੋਂ ਲਗਾਤਾਰ ਜਾਰੀ ਇਸ ਘੋਲ ਲਈ ਹੋਰ ਸ਼ਕਤੀਸ਼ਾਲੀ, ਲੋਕ ਰੰਗ ਵਾਲੀਆਂ, ਕਾਵਿ ਰਚਨਾਵਾਂ ਦੀ ਉਡੀਕ ਰੱਖਾਂਗੇ। ਤਾਨਾਸ਼ਾਹਾਂ ਦੇ ਖ਼ਿਲਾਫ਼ ਇਹ ਲੋਕ ਯੁੱਧ ਦਾਤੀਆਂ, ਕਲਮਾਂ ਅਤੇ ਹਥੌੜਿਆਂ ਦੀ ਏਕਤਾ ਨਾਲ ਬਣੀ ਤਿਰਸ਼ੂਲ ਦੁਆਰਾ ਹੀ ਜਿੱਤਿਆ ਜਾਏਗਾ, ਜੋ ਕਿ ਕਦੇ ਸਾਡੇ ਵੱਡੇ ਕਵੀ ਨੇ ਕਿਹਾ ਵੀ ਸੀ।

*o ਸੁਵਰਨ ਸਿੰਘ ਵਿਰਕ*
ਕਰੀਵਾਲਾ (ਸਿਰਸਾ-ਹਰਿਆਣਾ)
ਸੰਪਰਕ 99963-71716

# ਮੇਰੇ ਵੱਲੋਂ

ਜਦੋਂ ਖੇਤੀ ਕਾਨੂੰਨਾਂ ਦੇ ਵਿਰੋਧ ਵਿੱਚ ਕਿਰਤੀ ਕਿਰਸਾਨ ਅੰਦੋਲਨ ਚੱਲਿਆ ਤਾਂ ਮੈਂ ਵੀ ਆਪਣਾ ਬਣਦਾ ਯੋਗਦਾਨ ਪਾਉਣ ਲਈ ਵਕਤ ਅਨੁਸਾਰ ਲਿਖਣਾ ਸ਼ੁਰੂ ਕੀਤਾ। ਹਰ ਰੋਜ ਦੇ ਹਾਲਾਤ ਅਨੁਸਾਰ ਲਿਖਦਿਆਂ ਇਹ ਕਵਿਤਾਵਾਂ ਇੱਕ ਪੁਸਤਕ ਜਿੰਨੀਆਂ ਹੋ ਗਈਆਂ ਤਾਂ ਬਹੁਤ ਸਾਰੇ ਮਿੱਤਰ ਪਿਆਰਿਆਂ ਨੇ ਇਸ ਕਾਵਿ ਸੰਗ੍ਰਹਿ ਨੂੰ ਪੁਸਤਕ ਰੂਪ ਵਿੱਚ ਛਾਪਣ ਲਈ ਆਪਣੇ ਸੁਝਾਅ ਦਿੱਤੇ। ਮੈਂ ਆਪਣੇ ਸਤਿਕਾਰਯੋਗ ਸੱਜਣਾ ਦੇ ਕੀਮਤੀ ਸੁਝਾਅ ਸਿਰ ਮੱਥੇ ਮੰਨ ਕੇ ਇਸ ਨੂੰ ਛਾਪਣ ਦਾ ਉਪਰਾਲਾ ਕੀਤਾ ਹੈ।

ਭਾਵੇਂ ਮੇਰੀਆਂ ਚਾਰ ਪੁਸਤਕਾਂ ਇਸ ਤੋਂ ਪਹਿਲਾਂ ਛਪਾਈ ਅਧੀਨ ਹਨ। ਪਰ ਵਕਤ ਨੂੰ ਵੇਖਦੇ ਹੋਏ, ਸੂਝਵਾਨ ਸੱਜਣਾ ਦੇ ਉੱਦਮ ਦੇਣ ਨਾਲ ਇਹ ਪਹਿਲਾਂ ਛਾਪਣ ਦਾ ਇਰਾਦਾ ਕਰ ਲਿਆ ਹੈ।

ਮੈਂ ਸਾਰੇ ਪਿਆਰੇ ਪਾਠਕਾਂ ਦਾ ਰਿਣੀ ਹਾਂ ਜੋ ਪਿਆਰ ਤੇ ਉਤਸ਼ਾਹ ਬਖ਼ਸ਼ਦੇ ਆ ਰਹੇ ਹਨ ਤੇ ਮੇਰੀਆਂ ਪੁਸਤਕਾਂ ਦੀ ਬੇਸਬਰੀ ਨਾਲ ਉਡੀਕ ਵੀ ਕਰਦੇ ਹਨ।

ਮੈਨੂੰ ਰਸਤਾ ਦਿਖਾਉਣ ਵਾਲੇ ਉਸਤਾਦ ਕਵੀਆਂ, ਲੇਖਕਾਂ, ਮਾ. ਅਮਰੀਕ ਸਿੰਘ ਜੀ, ਡਾ. ਜੀ. ਡੀ. ਚੌਧਰੀ ਜੀ, ਸ. ਸਵਰਨ ਸਿੰਘ ਵਿਰਕ ਜੀ ਅਤੇ ਸ. ਸਤਿੰਦਰ ਸਿੰਘ ਨੰਦਾ (ਪਟਿਆਲਾ) ਦਾ ਵੀ ਤਹਿ ਦਿਲੋਂ ਧੰਨਵਾਦ ਕਰਦਾ ਹਾਂ ਜਿਹੜੇ ਹਮੇਸ਼ਾਂ ਮੈਨੂੰ ਸੇਧ ਤੇ ਉੱਦਮ ਦੇਂਦੇ ਆ ਰਹੇ ਹਨ ਤੇ ਆਸ ਕਰਦਾ ਹਾਂ ਕਿ ਏਸੇ ਤਰ੍ਹਾਂ ਇਹਨਾਂ ਦਾ ਸਾਇਆ ਤੇ ਪਿਆਰ ਭਰਿਆ ਹੱਥ ਮੇਰੇ ਸਿਰ 'ਤੇ ਰਹੇਗਾ। ਇਹ ਪੁਸਤਕ ਇਹਨਾਂ ਦੇ ਉੱਦਮ ਤੇ ਹੱਲਾਸ਼ੇਰੀ ਨਾਲ ਹੀ ਜਲਦੀ ਛਪ ਕੇ ਆਪ ਜੀ ਦੇ ਹੱਥਾਂ ਵਿੱਚ ਪਹੁੰਚ ਰਹੀ ਹੈ।

ਮੈਂ ਆਸ ਕਰਦਾ ਹਾਂ ਕਿ ਇਹ ਪੁਸਤਕ ਮੌਜੂਦਾ ਹਾਲਾਤ ਨੂੰ ਸੁਧਾਰਨ ਵਿੱਚ ਆਪਣਾ ਤੁੱਛ ਜਿਹਾ ਹੀ ਸਹੀ, ਯੋਗਦਾਨ ਪਾ ਸਕੇਗੀ। ਹੱਕ ਸੱਚ ਤੇ ਇਨਸਾਫ਼ ਦੀ ਆਵਾਜ਼ ਬੁਲੰਦ ਕਰਨ ਵਾਲਿਆਂ ਦਾ ਜੇ ਕੁਝ ਸਹਿਯੋਗ ਕਰ ਸਕੇ ਤਾਂ ਆਪਣੇ ਆਪ ਨੂੰ ਧੰਨ ਸਮਝਾਂਗਾ। ਅੰਦੋਲਨ ਵਿੱਚ ਹੋਏ ਸ਼ਹੀਦਾਂ ਲਈ ਇਹ ਮੇਰੀ ਸ਼ਰਧਾਂਜਲੀ ਵੀ ਹੈ।

ਅਵੇਸ਼ ਵਿੱਚ ਕਿਸੇ ਨੂੰ ਕੌੜੇ ਫਿੱਕੇ ਸ਼ਬਦ ਬੋਲੇ ਗਏ ਹੋਣ ਤਾਂ ਮੁਆਫ਼ੀ

ਚਾਹਵਾਂਗਾ। ਮੈਂ ਜਾਤੀ ਤੌਰ 'ਤੇ ਕਿਸੇ ਦਾ ਵਿਰੋਧੀ ਨਹੀਂ, ਵਿਚਾਰਕ ਵਿਰੋਧ ਹੋ ਸਕਦਾ ਹੈ। ਆਪਣੇ ਦੇਸ਼ ਅਤੇ ਦੇਸ਼ ਦੇ ਬਾਸ਼ਿੰਦਿਆਂ ਦਾ ਜੀਵਨ ਸੁਖਾਲਾ ਤੇ ਸ਼ਾਂਤਮਈ ਹੋਵੇ, ਇਹ ਮੇਰੀ ਕਾਮਨਾ ਹੈ। ਸਰਕਾਰਾਂ ਹਕੂਮਤ ਦੇ ਨਸ਼ੇ ਵਿੱਚ ਆ ਕੇ ਅਕਸਰ ਫ਼ਰਜ਼ ਭੁੱਲ ਜਾਂਦੀਆਂ ਹਨ। ਸਾਹਿਤਕਾਰ ਦਾ ਫ਼ਰਜ਼ ਬਣਦਾ ਹੈ ਕਿ ਉਹ ਹੱਕ ਨਿਆਂ ਲਈ ਆਵਾਜ਼ ਬੁਲੰਦ ਕਰਦਾ ਰਹੇ ਤਾਂ ਕਿ ਗ਼ਲਤੀ ਕਰਨ ਵਾਲੇ ਨੂੰ ਵੀ ਗ਼ਲਤੀ ਦਾ ਅਹਿਸਾਸ ਕਰਵਾਇਆ ਜਾ ਸਕੇ।

ਜੋ ਵੀ ਲੇਖਕ ਸੱਜਣ ਅਤੇ ਬੁੱਧੀਜੀਵੀ ਵਰਗ ਦੇ ਲੋਕ ਇਸ ਸ਼ੁਭ ਕਾਰਜ ਵਿੱਚ ਆਪਣਾ ਹਿੱਸਾ ਪਾ ਰਹੇ ਹਨ ਸਭ ਨੂੰ ਨਮਨ ਅਤੇ ਸ਼ੁਭਕਾਮਨਾਵਾਂ ਸਹਿਤ ਦੁਆ ਕਰਦਾ ਹਾਂ ਕਿ ਉਹਨਾਂ ਦੀਆਂ ਨੇਕ ਕੋਸ਼ਿਸ਼ਾਂ ਨਾਲ ਦੇਸ਼ ਵਿੱਚ ਏਕਤਾ ਅਖੰਡਤਾ ਬਣੀ ਰਹੇ। ਹਰ ਨਾਗਰਿਕ ਨੂੰ ਉਸ ਦਾ ਬਣਦਾ ਅਧਿਕਾਰ ਮਿਲੇ।

ਪੁਸਤਕ ਲਈ ਤੁਹਾਡੀ ਪ੍ਰਤੀਕਿਰਿਆ ਦੀ ਉਡੀਕ ਰਹੇਗੀ।

*o ਲਖਵਿੰਦਰ ਸਿੰਘ ਬਾਜਵਾ*

# ਕਿਸਾਨ ਅੰਦੋਲਨ ਦੀ ਵਾਰ

## ਭਾਗ -1

ਜਦ ਭਾਰਤ ਸਰਕਾਰ ਨੇ ਕਰ ਉਲਟੀ ਰਾਇ।
ਖੇਤੀ ਲਈ ਕਾਨੂੰਨ ਸੀ ਤਿੰਨ ਗਲਤ ਬਣਾਏ।
ਇਹਨਾ ਓਥੇ ਇਸ ਤਰਾਂ ਦਾਅ ਪੇਚ ਲੜਾਇਆ।
ਜੋ ਦੇਸ਼ ਦੇ ਕਾਮਿਆ ਦੇ ਮੇਚ ਨਾ ਆਇਆ।
ਭਾਵੇਂ ਸਿਫਤਾਂ ਕਰ ਰਿਹਾ ਤੰਤਰ ਸਰਕਾਰੀ ।
ਹਾਂ ਵਿੱਚ ਹਾਂ ਮਿਲਾ ਰਿਹਾ ਸੀ ਵਰਗ ਵਪਾਰੀ।
ਫਿਰ ਵੀ ਇਹਦਾ ਭੇਦ ਕੀ ਰਹਿਣਾ ਸੀ ਗੁੱਝਾ।
ਵਾਂਗੂ ਜੰਗਲੀ ਅੱਗ ਦੇ ਘਰ ਘਰ ਜਾ ਪੁੱਜਾ।

ਨਾਲ ਅਮੀਰਾਂ ਰਲ ਗਈ ਸਰਕਾਰ ਨਿਕੰਮੀ।
ਲੈ ਗਈ ਹੇਠੋਂ ਕੱਢ ਕੇ ਕਿਰਤੀ ਦਿਓਂ ਥੰਮੀ।
ਉਹਨਾ ਜਦ ਇਹ ਵੇਖਿਆ ਕਰ ਵਾਅਦਾ ਝੂਠਾ।
ਸਾਡੇ ਹੱਥ ਫੜਾਇਗੀ ਮੰਗਣ ਦਾ ਠੂਠਾ।
ਕਿਸਾਨ ਮਜੂਰਾਂ ਆੜ੍ਹਤੀਆਂ ਬਿੱਲ ਜਾਣ ਅਨੂਠਾ।
ਧਰਿਆ ਹੈ ਸਰਕਾਰ ਨੇ ਗੱਲ ਵੇਖ ਅੰਗੂਠਾ।
ਮੰਡੀਆਂ ਅੰਦਰੋਂ ਆੜ੍ਹਤੀ ਸਭ ਕੀਤੇ ਬੰਨੇ।
ਖੋਹ ਲਏ ਉਸ ਕਿਰਤੀਆਂ ਹੱਥੋਂ ਵੀ ਛੰਨੇ।
ਖੇਤੀ ਤੇ ਆ ਚਾੜ੍ਹਿਆ ਅਮੀਰ ਵਪਾਰੀ।
ਪਾਲੀ ਜਿਸ ਦੇ ਨਾਲ ਸੀ ਉਸ ਮੁੱਢੋਂ ਯਾਰੀ।
ਸਿੱਧਾ ਲਏ ਖਰੀਦ ਜੋ ਭੋ ਦੇ ਭਾਅ ਫਸਲਾਂ।
ਰੋਣ ਕਿਸਾਨਾਂ ਵਾਲੀਆਂ ਬਹਿ ਭੁੱਖੀਆਂ ਨਸਲਾਂ।
ਸਸਤੇ ਵਿੱਚ ਖਰੀਦ ਕੇ ਬਣ ਵੱਡਾ ਚਾਤਰ।
ਮਨ ਮਰਜੀ ਦੇ ਰੇਟ ਤੇ ਵੇਚੇਗਾ ਛਾਤਰ।

ਦਿੱਤੀ ਖੁੱਲ੍ਹ ਸਟਾਕ ਦੀ ਕਰ ਜਿੰਨਾ ਮਰਜੀ।
ਮਨ ਮਰਜੀ ਦੇ ਰੇਟ ਤੇ ਵੇਚੇ ਖੁਦਗਰਜੀ।
ਜਾਵੇ ਕੋਲ ਅਮੀਰ ਦੇ ਸਾਰਾ ਹੀ ਪੈਸਾ।
ਸੀਤੇ ਪਿਆ ਉਧੇੜਦਾ ਇਹ ਦਰਜੀ ਕੈਸਾ।

ਬਣਦੇ ਸਾਰ ਕਨੂੰਨ ਇਹ ਦੇ ਗਿਆ ਨਿਸ਼ਾਨੀ।
ਗੰਢੇ ਆਲੂ ਚਾੜ੍ਹ ਤੇ ਇਹਨੇ ਅਸਮਾਨੀ।
ਜਿਣਸਾਂ ਦਾ ਭਾਅ ਟੁੱਟਿਆ ਹੋਈ ਹੈਰਾਨੀ।
ਕੀਤੀ ਸ਼ੁਰੂ ਵਪਾਰੀਆਂ ਕਰਨੀ ਮਨ ਮਾਨੀ।

ਦਿੱਤਾ ਪੂੰਜੀ ਵਾਦ ਨੂੰ ਜਦ ਖੁਲ੍ਹਾ ਸੱਦਾ।
ਇਹ ਵੇਖ ਕਿਰਸਾਨ ਦਾ ਦਿਲ ਰਹਿ ਗਿਆ ਅੱਧਾ।
ਅਕਲਾਂ ਵਾਲੇ ਜਾਗ ਪਏ ਤੇ ਲੋਕ ਜਗਾਏ।
ਵਿਹਲੜ ਬੋਕ ਨਾ ਸੁੱਤਿਆਂ ਫਸਲਾਂ ਚਰ ਜਾਏ।
ਸਭਨਾ ਰਲ ਕੇ ਇਹ ਸੀ ਫਿਰ ਮਤਾ ਪਕਾਇਆ।
ਕਰੋ ਅਵਾਜ਼ ਬੁਲੰਦ ਰਲ ਹੱਕ ਲੈਣਾ ਆਇਆ।
ਧਨੀਆਂ ਨੇ ਸਰਕਾਰ ਸੀ ਇਹ ਜਾਣ ਖਰੀਦੀ।
ਕਰਦੀ ਪੂੰਜੀ ਪਤੀਆਂ ਦੀ ਰੰਨ ਮੁਰੀਦੀ ।
ਧਨ ਕੁਬੇਰਾਂ ਵਾਸਤੇ ਖੋਹਲੇ ਦਰਵਾਜ਼ੇ।
ਉਹਨਾ ਦੇ ਹੀ ਗੀਤ ਤੇ ਬੱਸ ਵੱਜਣ ਵਾਜੇ।
ਕਿਰਤੀ ਤੇ ਕਿਰਸਾਨ ਦੀ ਗੱਲ ਸੁਣੇ ਨਾ ਉੱਕਾ।
ਜਦ ਵੀ ਮੰਗਣ ਹੱਕ ਇਹ ਉਹ ਬੋਲੇ ਰੁੱਖਾ।
ਇੱਕੋ ਹੀ ਸਰਕਾਰ ਨੇ ਨੰਨਾ ਆਪਣਾਇਆ।
ਕਹੇ ਕਿਸਾਨਾ ਵਾਸਤੇ ਬਿੱਲ ਖਾਸ ਬਣਾਇਆ।
ਦੁੱਗਣੀ ਆਮਦਨ ਕਰ ਦਿਆਂ ਇਹ ਆਖੇ ਮੋਈ।
ਐਪਰ ਬਣਦੇ ਸਾਰ ਹੀ ਇਹ ਅੱਧੀ ਹੋਈ।
ਫੇਰ ਕਿਸਾਨਾ ਕਿਰਤੀਆਂ ਕੌੜਾ ਘੁੱਟ ਪੀਤਾ।
ਸਭਨਾਂ ਰਲ ਕੇ ਸ਼ੁਰੂ ਸੀ ਅੰਦੋਲਨ ਕੀਤਾ।
ਹੁੰਦੀ ਵੇਖੀ ਕਿਰਤੀਆਂ ਜਦ ਕਿਸਮਤ ਲੀਰਾਂ।
ਦਿੱਲੀ ਵੱਲੇ ਦਿੱਤੀਆਂ ਫਿਰ ਘੱਤ ਵਹੀਰਾਂ।
ਲਈਆਂ ਜੋੜ ਟਰਾਲੀਆਂ ਤੇ ਦੱਬੀ ਕਿੱਲੀ।
ਲਾਏ ਪੱਕੇ ਮੋਰਚੇ ਜਾ ਕੇ ਵਿੱਚ ਦਿੱਲੀ ।

ਪਹਿਲਾਂ ਉੱਠ ਪੰਜਾਬੀਆਂ ਨੇ ਹੋਕਾ ਲਾਇਆ।
ਜਾਗ ਕਿਸਾਨਾ ਸੁੱਤਿਆ ਸਿਰ ਸੰਕਟ ਆਇਆ।
ਉੱਠ ਤੁਰੇ ਹਰਿਆਣਵੀ ਸੁਣ ਰਾਜਸਥਾਨੀ।
ਯੂਪੀ ਐਮ ਪੀ ਪੁੱਜ ਗਈ ਅੰਦਰ ਰਜਧਾਨੀ।
ਸਾਰੇ ਭਾਰਤ ਵਿੱਚ ਸੀ ਆ ਹਿਲਜੁਲ ਹੋਈ।
ਲੱਗਾ ਕਰਨ ਵਿਰੋਧ ਸੀ ਉਹਦਾ ਹਰ ਕੋਈ।
ਜਦ ਇਹ ਲਹਿਰਾਂ ਉੱਠੀਆਂ ਭਾਰਤ ਦੇ ਅੰਦਰ।
ਛੇਤੀ ਹੀ ਇਹ ਲਹਿਰਦਾ ਬਣ ਗਿਆ ਸਮੰਦਰ।
ਬੱਚੇ ਲੈ ਕੇ ਗੋਦ ਵਿੱਚ ਜਾ ਪੁਜੀਆਂ ਨਾਰਾਂ।
ਬੁੱਢੇ ਅੱਸੀ ਸਾਲ ਦੇ ਮਾਰਨ ਲਲਕਾਰਾਂ।
ਵਿੱਚ ਜਵਾਨਾ ਵੇਖਿਆ ਇੱਕ ਜੋਸ਼ ਅਨੋਖਾ।
ਆਖਣ ਦੇਣਾ ਹੋਣ ਨਾ ਕੌਮਾਂ ਸੰਗ ਧੋਖਾ।
ਬੁੱਧੀ ਜੀਵੀ ਪਹੁੰਚ ਗਏ ਦੇ ਤਰਕ ਦਲੀਲਾਂ।
ਧਰਤੀ ਪੁੱਤਰ ਬੋਲਦੇ ਬਹਿ ਵਾਂਗ ਵਕੀਲਾਂ।
ਗਾਇਕ ਕਲਾਕਾਰ ਵੀ ਉੱਠ ਸਾਰੇ ਧਾਏ।
ਜੋਸ਼ ਭਰਨ ਲਈ ਗੀਤ ਵੀ ਉਹਨਾ ਨੇ ਗਾਏ।
ਕਵੀਆਂ ਨੇ ਰਲ ਕਾਵਿ ਦੀ ਖੇੜੀ ਫੁਲਵਾੜੀ।
ਕਵਿਤਾ ਲਿਖ ਕੇ ਬੀਰ ਰਸ ਸਰਕਾਰ ਲਤਾੜੀ।
ਹੱਕ ਦੀ ਬਣ ਕੇ ਸਦਾ ਇਹ ਪਾਉਂਦੇ ਗੁੰਜਾਰਾਂ।
ਲੱਗੇ ਲਿਖਣੇ ਕਿਰਤ ਤੇ ਕਿਰਸਾਨੀ ਵਾਰਾਂ।
ਛੱਡ ਕੇ ਕਹੀਆਂ ਦਾਤੀਆਂ ਉੱਠ ਚੁੱਕੇ ਝੰਡੇ।
ਖਰਵੇ ਹੱਥਾਂ ਫੜ ਲਏ ਝੰਡਿਆਂ ਦੇ ਡੰਡੇ।
ਖਾ ਗੈਰਤ ਦੇ ਤੀਰ ਨੇ ਤੁਰੀਆਂ ਮੁਟਿਆਰਾਂ।
ਕਰਨ ਬੋਲਤੀ ਬੰਦ ਉਹ ਜਦ ਮਾਰਨ ਟਾਹਰਾਂ।
ਨਾਹਰੇ ਜੈ ਕਿਸਾਨ ਦੇ ਆਕਾਸ਼ ਗੁੰਜਾਉਂਦੇ।
ਜੈ ਜਵਾਨ ਆਖ ਕੇ ਜੈਕਾਰੇ ਲਾਉਂਦੇ।

ਜਾ ਦਿੱਲੀ ਦੀ ਹੱਦ ਤੇ ਪਹੁੰਚੇ ਬਣ ਮੇਲਾ।
ਆਖਣ ਲਾਹੁਣਾ ਫਸਲ ਤੋਂ ਇਹ ਮਾਰੂ ਤੇਲਾ।
ਇਹਨਾ ਨੇ ਮਨਵਾਉਣ ਦਾ ਹਰ ਹੀਲਾ ਕਰਿਆ।
ਐਪਰ ਇਸ ਤੇ ਕੰਨ ਨਾ ਸਰਕਾਰਾਂ ਧਰਿਆ।

ਆਖੇ ਸੋਧ ਕਰਾ ਲਵੋ ਨਹੀ ਵਾਪਸ ਕਰਨੇ।
ਵਿੱਚੋਂ ਕਰੀਏ ਖੋਖਲੇ ਪਰ ਰੱਖੀਏ ਡਰਨੇ।
ਏਥੇ ਸ਼ੱਕੀ ਹੋ ਗਿਆ ਸੋਚੋ ਇੱਕ ਵਾਰੀ।
ਨਾਗ ਨਹੀ ਜੇ ਪਾਲਣੇ ਕੀ ਲੋੜ ਪਟਾਰੀ।

ਤੁਰ ਪਏ ਕਿਰਤੀ ਉੱਠ ਕੇ ਸਭ ਘੱਤ ਵਹੀਰਾਂ।
ਕਿਸਮਤ ਹੋਣ ਨਾ ਦਿਆਂਗੇ ਆਖਣ ਹੁਣ ਲੀਰਾਂ।
ਜਾ ਦਿੱਲੀ ਦੀ ਹੱਦ ਤੇ ਲੱਗ ਗਈਆਂ ਕਤਾਰਾਂ।
ਅੱਗੇ ਦੇਣਾ ਜਾਣ ਨਾ ਆਖਣ ਸਰਕਾਰਾਂ।
ਕਿਹਾ ਅੰਦੋਲਨ ਕਾਰੀਆਂ ਹੈ ਪ੍ਰਜਾ ਤੰਤਰ।
ਆਖਣ ਸਾਨੂੰ ਦੇ ਦਿਓ ਤੁਮ ਜੰਤਰ ਮੰਤਰ।
ਰਾਮ ਲੀਲਾ ਮੈਦਾਨ ਦਾ ਰਾਹ ਕਰ ਦਿਓ ਖਾਲੀ
ਅੱਖਾਂ ਅੰਦਰ ਰੋਸ ਹੈ ਚਿਹਰਿਆਂ ਤੇ ਲਾਲੀ।
ਪਰਜਾ ਨੂੰ ਇਹ ਹੱਕ ਹੈ ਗੱਲ ਆਪਣੀ ਰੱਖੇ।
ਹੁਣ ਕੋਈ ਸਰਕਾਰ ਨਾ ਕਰ ਸੱਕਦੀ ਧੱਕੇ।

ਹੱਦਾਂ ਤੇ ਸਰਕਾਰ ਨੇ ਆ ਡੱਕੇ ਸਾਰੇ।
ਲੱਗੀ ਕਰਨ ਕਨੂੰਨ ਤੋਂ ਉਹ ਉਲਟੇ ਕਾਰੇ।
ਸਿੰਘੂ ਟੀਕਰੀ ਗਾਜੀਪੁਰ ਤੇ ਹੋਰ ਬਥੇਰੇ।
ਸ਼ਾਹਜਹਾਂ ਪੁਰ ਵੱਲ ਵੀ ਦਿੱਲੀ ਚੁਫੇਰੇ।
ਪੱਕੇ ਲਾ ਲਏ ਓਸ ਥਾਂ ਕਿਰਸਾਨਾ ਡੇਰੇ।
ਪਿੱਛੋਂ ਰਲਦੇ ਆਣਕੇ ਵਿੱਚ ਹੋਰ ਘਨੇਰੇ।
ਬਣ ਗਏ ਘਰ ਟਰਾਲੀਆਂ ਗੱਡੇ ਸ਼ਮਿਆਨੇ।
ਬੈਠੇ ਲਾ ਸਟੇਜ ਨੇ ਸਭ ਬੰਦੇ ਦਾਨੇ ।
ਥਾਂ ਥਾਂ ਭਖੇ ਸਟੇਜ ਨੇ ਹੋਵਣ ਤਕਰੀਰਾਂ।
ਮਸਲਾ ਹੱਲ ਕਰਾਉਣ ਲਈ ਕਰਦੇ ਤਦਬੀਰਾਂ।
ਓਥੇ ਆ ਫਿਰ ਦਾਨੀਆਂ ਲੰਗਰ ਲਗਵਾਏ।
ਭਰ ਭਰ ਫੇਰ ਟਰੱਕ ਸੀ ਰਸਦਾਂ ਦੇ ਆਏ।
ਲੰਗਰ ਏਥੇ ਖੁੱਲ੍ਹਿਆ ਆ ਨਾਨਕ ਵਾਲਾ।
ਲਿਆ ਪ੍ਰਭੂ ਦੇ ਵਾਤਸਲ ਨੇ ਪ੍ਰੇਮ ਉਛਾਲਾ।
ਵੀਹ ਰੁਪਈਆਂ ਵਿੱਚ ਸੀ ਜਿਸ ਸਾਧ ਰਜਾਏ।

ਉਸਦੇ ਲੰਗਰ ਲਾਏ ਵਿੱਚ ਪਰ ਤੋਟ ਨਾ ਆਏ।
ਸਦਾ ਵਰਤ ਇਹ ਚੱਲਦਾ ਨਾ ਰੁਕਿਆ ਡਿੱਠਾ।
ਸ਼ਰਧਾ ਤੇ ਵਿਸ਼ਵਾਸ ਦਾ ਫਲ ਲੱਗਿਆ ਮਿੱਠਾ।
ਛੱਤੀ ਭੋਜਨ ਵਰਤਦੇ ਰਸ ਭਰੇ ਨਵਾਲੇ।
ਅਸ਼ ਅਸ਼ ਕਰਦੇ ਵੇਖ ਕੇ ਸਭ ਵੇਖਣ ਵਾਲੇ।
ਜੋ ਵੀ ਆਵੇ ਕਿਸੇ ਨੂੰ ਨਾਂਹ ਓਥੇ ਕਿਹੜੀ।
ਹਰ ਰੂਹ ਗਈ ਤ੍ਰਿਪਤ ਕੇ ਆ ਪਹੁੰਚੀ ਜਿਹੜੀ।
ਜਿਹੜੇ ਓਥੇ ਵੱਸਦੇ ਸਨ ਨੇੜੇ ਤੇੜੇ।
ਉਹਨਾ ਦੇ ਵੀ ਮੁੱਖ ਤੇ ਵੇਖੇ ਨੇ ਖੇੜੇ।
ਆਏ ਗਰੀਬ ਗੁਰਬਾ ਛਕ ਛਕ ਕੇ ਜਾਏ।
ਨਾਂਹ ਨਾ ਏਥੇ ਕਿਸੇ ਨੂੰ ਜਿਹੜਾ ਵੀ ਆਏ।
ਜੱਥੇਬੰਦੀਆਂ ਸੈਂਕੜੇ ਸਵੈ ਸੇਵੀ ਆਈਆਂ।
ਕੰਬਲ ਗੱਦੇ ਵੰਡਦੇ ਤੇ ਨਾਲ ਰਜਾਈਆਂ।
ਕਿਧਰੋਂ ਆਵਣ ਕੰਬਲਾਂ ਦੇ ਲੱਦੇ ਠੇਲੇ।
ਏਦਾਂ ਕੱਠ ਪੰਜਾਬ ਦੇ ਜਿਓਂ ਵੱਡੇ ਮੇਲੇ।
ਲੱਡੂ ਪੇੜੇ ਬਰਫੀਆਂ ਵਾਹ ਕਿਆ ਨਜ਼ਾਰਾ।
ਚਾਹ ਪਕੌੜੇ ਬਿਸਕੁਟਾਂ ਨਾ ਪਾਰਾਵਾਰਾ।
ਭਰ ਭਰ ਟੈਂਕਰ ਦੁੱਧ ਦੇ ਲੋਕਾਂ ਨੇ ਘੱਲੇ।
ਹਰ ਪਾਸੇ ਹੀ ਹੋ ਗਈ ਬੱਸ ਬੱਲੇ ਬੱਲੇ।
ਕਾਜੂ ਅਤੇ ਬਦਾਮ ਵੀ ਕੈਂਟਰ ਭਰ ਭਰ ਕੇ।
ਲੱਗੇ ਵੰਡਣ ਦਾਨਵੀਰ ਮੇਜਾਂ ਤੇ ਧਰ ਕੇ।
ਕਰਿਆਨਾ ਮਨਿਆਰੀਆਂ ਲਿਆ ਢੇਰ ਲਗਾਏ।
ਲੱਗਣ ਜਿੱਦਾਂ ਸ਼ਹਿਰੀਆਂ ਬਾਜ਼ਾਰ ਸਜਾਏ।
ਚੀਜ ਜਰੂਰਤਮੰਦ ਨੂੰ ਸਭ ਮੁਫਤੀ ਮਿਲਦੀ।
ਪੂਰੀ ਹੁੰਦੀ ਖਾਹਸ਼ ਹੈ ਏਥੇ ਹਰ ਦਿਲ ਦੀ।

ਇਹ ਵੇਖ ਸਰਕਾਰ ਨੇ ਗੱਲ ਹੋਰ ਬਣਾਈ।
ਆਏ ਚੱਲ ਅਮੀਰ ਨੇ ਉਹ ਆਖਣ ਭਾਈ।
ਦੱਸੋ ਕਦੇ ਗਰੀਬ ਵੀ ਕਾਜੂ ਨੇ ਖਾਂਦੇ।
ਰੱਜੇ ਪੁੱਜੇ ਲੋਕ ਇਹ ਬਹਿ ਨਾਹਰੇ ਲਾਂਦੇ।
ਐਪਰ ਉਹ ਨਾ ਜਾਣਦੇ ਇਹ ਦਿਲ ਦੇ ਰਾਜੇ।
ਦਿਲ ਖੁੱਲ੍ਹੇ ਹੱਥ ਸੱਖੀ ਨੇ ਗੁਰ ਆਪ ਨਿਵਾਜੇ।

ਐਪਰ ਨਗਰ ਬੇਦਾਦ ਸੀ ਤੇ ਅੰਨ੍ਹਾ ਰਾਜਾ।
ਕੇਵਲ ਸੁਣਦੇ ਉਹ ਸਨ ਸਰਕਾਰੀ ਵਾਜਾ।
ਕਹਿਣ ਸਿਆਸੀ ਲੋਕ ਨੇ ਇਹ ਵਤਨ ਵਿਰੋਧੀ।
ਆਏ ਚੜ੍ਹ ਸਰਕਾਰ ਤੇ ਸ਼ਾਸ਼ਨ ਅਵਰੋਧੀ।
ਚਾਹੁੰਦੇ ਤਖਤਾ ਪਲਟਣਾ ਕਰ ਮਨਸ਼ਾ ਪੁੱਠੀ।
ਅਮਨ ਕਨੂੰਨ ਤੋੜਨੇ ਇਹ ਖਲਕਤ ਉੱਠੀ।
ਧਰ ਕੇ ਇਹ ਕਿਰਸਾਨ ਦੇ ਮੋਢੇ ਦੇ ਉੱਤੇ ।
ਹੈ ਬੰਦੂਕ ਚਲਾ ਰਹੇ ਇਸ ਠੰਡੀ ਰੁੱਤੇ।
ਅਬਾ ਤਬਾ ਆ ਬੋਲਦੇ ਚਮਚੇ ਸਰਕਾਰੀ।
ਲੱਗੀ ਫੇਰ ਡਰਾਉਣ ਵੀ ਫੋਰਸ ਆ ਭਾਰੀ।
ਪਰ ਅੰਦੋਲਨ ਏਸ ਤੇ ਕੋਈ ਅਸਰ ਨਾ ਹੋਇਆ।
ਸੰਤੁਲਨ ਇਸ ਆਪਣਾ ਬਿਲਕੁਲ ਨਾ ਖੋਇਆ।
ਵੇਖ ਚੜ੍ਹਾਈ ਏਸ ਦੀ ਸਰਕਾਰ ਨਿਕੰਮੀ।
ਚਾਲਾਂ ਚਲਦੀ ਉਲਟੀਆਂ ਹਲ ਪਾਵੇ ਲੰਮੀ।
ਜੋਸ਼ ਕਿਸਾਨੀ ਲੀਡਰਾਂ ਵਿੱਚ ਦਿਸੇ ਸਵਾਇਆ।
ਉਹਨਾ ਨੇ ਸਰਕਾਰ ਨੂੰ ਬਹੁਤਾ ਸਮਝਾਇਆ।
ਪਰ ਸਰਕਾਰ ਨਾ ਮੰਨਦੀ ਬਹੁ ਰੋਸ ਵਧਾਇਆ।
ਏਧਰ ਧਰਨੇ ਸਥਲ ਤੇ ਵੀ ਜੋਸ਼ ਸਵਾਇਆ।
ਦੂਰੋਂ ਦਿਸਦਾ ਇਸ ਤਰਾਂ ਜਿਓਂ ਲੱਥੀ ਛਾਉਣੀ।
ਕਿਸਮਤ ਕਹਿੰਦੇ ਆਪਣੀ ਹੈ ਆਪ ਬਣਾਉਣੀ
ਲੱਗੇ ਜਿੰਦਾਂ ਵਕਤ ਨੇ ਆਪਾ ਦੁਹਰਾਇਆ।
ਮੁਹੰਮਦ ਸ਼ਾਹ ਰੰਗੀਲੇ ਤੇ ਨਾਦਰ ਚੜ੍ਹ ਆਇਆ।
ਪਾਇਆ ਜਿਓਂ ਰਣਜੀਤ ਨੇ ਲਵ ਪੁਰ ਨੂੰ ਘੇਰਾ।
ਲੱਗੇ ਸੰਮਣ ਬੁਰਜ ਦਾ ਲਿਆ ਘੇਰ ਚੁਫੇਰਾ।
ਸ਼ਾਹ ਜ਼ਮਾਨ ਸਾਹਮਣੇ ਛਾ ਗਿਆ ਹਨੇਰਾ।
ਅੰਦਰ ਦੜਿਆ ਬੁਰਜ ਦੇ ਡਰ ਗਿਆ ਵਧੇਰਾ।
ਜਿਵੇਂ ਕਿਲਾ ਜਮਰੋਦ ਦਾ ਲਿਆ ਘੇਰ ਪਠਾਣਾਂ।
ਜਾਂ ਚੜ੍ਹਿਆ ਦਿੱਲੀ ਫਤਿਹ ਨੂੰ ਅਹਿਮਦ ਜਰਵਾਣਾ।
ਐਪਰ ਮਨਸ਼ਾ ਇਹਨਾ ਦੀ ਮੰਗਾਂ ਮੰਨਵਾਈਏ।
ਰਾਜ ਕਾਜ ਦੀ ਬਾਤ ਨਾ ਦਿਲ ਵਿੱਚ ਲਿਆਈਏ।
ਵੇਖ ਵਡੇਰੀ ਏਕਤਾ ਫਿਰ ਦਿੱਲੀ ਹਿੱਲੀ।
ਐਪਰ ਇਹ ਸਰਕਾਰ ਨਾ ਕੁਝ ਹੋਈ ਢਿੱਲੀ।

ਰੁਝ ਗਈ ਸਰਕਾਰ ਸੀ ਹੋਛੇ ਹਥਿਆਰਾਂ।
ਤੋਕੜ ਖੋਲੀ ਵਾਂਗ ਨਾ ਉਸ ਲਾਹੀਆਂ ਧਾਰਾਂ।
ਟੱਟੂ ਭਾੜੇ ਦੇ ਉਹ ਓਥੇ ਕਰਵਾਕੇ।
ਦੁਸ਼ਪ੍ਰਚਾਰ ਕਰਾ ਰਹੀ ਸੀ ਜੋਰ ਲਗਾ ਕੇ।
ਪਰ ਏਕਾ ਨਾ ਟੁੱਟਿਆ ਹੋ ਗਿਆ ਪਕੇਰਾ।
ਪਾਈ ਰੱਖਿਆ ਕਿਰਤੀਆਂ ਦਿੱਲੀ ਨੂੰ ਘੇਰਾ।

ਫਿਰ ਵੀ ਪਰ ਸਰਕਾਰ ਦੇ ਗੱਲ ਪਈ ਨਾ ਖਾਨੇ।
ਤੰਗ ਕਰਨ ਦੇ ਟੋਲਦੀ ਉਹ ਰੋਜ ਬਹਾਨੇ।
ਕੰਡਿਆਂ ਉਤੋਂ ਧੂਹਣ ਲਈ ਮੀਟਿੰਗ ਬੁਲਵਾਉਂਦੇ।
ਜਾਣ ਬੁੱਝ ਕੇ ਜਾਣ ਉਹ ਮਸਲਾ ਲਟਕਾਉਂਦੇ।
ਆਖੇ ਕਰੀਏ ਬੈਠ ਕੇ ਹੱਲ ਮਸਲਾ ਭਾਈ।
ਐਪਰ ਦੇਵੇ ਬਿੱਲ ਦੀ ਉਹ ਰੋਜ ਸਫਾਈ।
ਏਧਰ ਸੀ ਗੱਲ ਬਾਤ ਨੂੰ ਉਸ ਹੱਥ ਵਧਾਇਆ।
ਓਧਰ ਕੋਰਟ ਵਿੱਚ ਵੀ ਜਾ ਕੇਸ ਲਗਾਇਆ।
ਪਰ ਕੋਰਟ ਸੁਪਰੀਮ ਨੇ ਕੁਝ ਰੋਕ ਲਗਾਈ।
ਇੱਕ ਕਮੇਟੀ ਆਪ ਹੀ ਉਹਨੇ ਬਣਵਾਈ।
ਮੈਂਬਰ ਉਹਦੇ ਚਾਰ ਸਨ ਫਿਰ ਆਪੇ ਥਾਪੇ।
ਐਪਰ ਪੱਖ ਸਰਕਾਰ ਦਾ ਉਹ ਲੈਂਦੀ ਜਾਪੇ।
ਚਾਰੇ ਮੈਂਬਰ ਸੰਘ ਦੇ ਸਨ ਕਾਰਜਕਾਰੀ।
ਰੋਸ ਕਿਸਾਨਾ ਏਸ ਦਾ ਬਹੁ ਕੀਤਾ ਭਾਰੀ।
ਇਹ ਵੇਖ ਕੇ ਇੱਕ ਸੀ ਵੱਖ ਉਸ ਤੋਂ ਹੋਇਆ।
ਲੋਕੀਂ ਆਖਣ ਏਸ ਨੇ ਬੀ ਚੰਗਾ ਬੋਇਆ।
ਪਰ ਕਿਰਸਾਨਾ ਆਖਿਆ ਜੋ ਕੋਰਟ ਕਰਦੀ।
ਹੋ ਸੱਕਦੈ ਸਰਕਾਰ ਤੋਂ ਉਹ ਹੋਵੇ ਡਰਦੀ।
ਇਹ ਜੋ ਤਿੰਨੇ ਬਿੱਲ ਹੈ ਸਰਕਾਰ ਲਿਆਈ।
ਇਹ ਹੀ ਕਰਦੇ ਮਾਫ ਤਾਂ ਗੱਲ ਬਣਦੀ ਭਾਈ।

**ਭਾਗ–2**

ਜਦੋਂ ਵਾਰਤਾ ਕਰਨ ਲਈ ਸਰਕਾਰ ਬੁਲਾਏ।
ਆਖੇ ਸੋਧ ਕਰਾ ਲਵੋ ਇਹ ਸਾਡੀ ਰਾਇ।

ਪਰ ਆਖਣ ਕਿਰਸਾਨ ਕਿ ਇਹ ਗੱਲ ਨਾ ਚੰਗੀ।
ਰੱਦ ਕਾਨੂੰਨ ਕਰ ਦਿਓ ਜੋ ਦੇਵਣ ਤੰਗੀ।
ਹੋਈਆਂ ਯਾਰੋ ਵਾਰਤਾ ਸਨ ਜਦੋਂ ਗਿਆਰਾਂ।
ਹੱਲ ਨਾ ਕੋਈ ਨਿਕਲਿਆ ਨਾ ਜੁੜੀਆਂ ਤਾਰਾਂ।
ਵਹੀ ਢਾਕ ਕੇ ਤੀਨ ਪਾਤ ਕਹਿੰਦੇ ਸੁਣ ਸਾਰੇ।
ਬਹਿ ਗਈ ਕਰਕੇ ਅੜੀ ਕਿਓਂ ਜਾਲਮ ਸਰਕਾਰੇ।
ਮੀਟਿੰਗ ਉੱਤੇ ਮੀਟਿੰਗਾਂ ਉਹ ਕਰਦੀ ਜਾਵੇ।
ਐਪਰ ਸੂਈ ਸੋਚ ਦੀ ਨਾ ਜਰਾ ਹਿਲਾਵੇ।
ਖੇਤੀਬਾੜੀ ਮੰਤਰੀ ਤੇ ਨਾਲ ਨੁਮਾਇੰਦੇ।
ਆ ਕੇ ਓਹੋ ਬਾਤ ਹੀ ਫਿਰ ਨੇ ਦੁਹਰਾਉਂਦੇ।
ਫੇਰ ਪੁਰਾਣੀ ਗੱਲ ਹੀ ਕੱਢ ਰੱਖਦੇ ਅੱਗੇ।
ਹੱਲ ਰੇੜਕਾ ਕਰਨ ਦੀ ਨੀਯਤ ਨਾ ਲੱਗੇ।
ਵਾਹ ਕਿਰਦਾਰ ਦੋਗਲਾ ਕੈਸਾ ਅਪਣਾਉਂਦੇ।
ਪਾ ਨਕਾਬ ਸ਼ਰਾਫਤੀ ਚਿਹਰੇ ਤੇ ਆਉਂਦੇ।
ਇੱਕ ਮਿਲਾਉਂਦੇ ਹੱਥ ਨੇ ਦੂਜੇ ਵਿੱਚ ਛੁਰੀਆਂ।
ਲੋਕੀਂ ਆਖਣ ਨੀਯਤਾਂ ਇਹਨਾਂ ਦੀਆਂ ਬੁਰੀਆਂ।
ਨਾਲ ਪੁਲੀਸ ਰਲਾ ਕੇ ਉਹ ਭੇਜਣ ਗੁੰਡੇ।
ਹੋ ਗਈ ਚਰਚਾ ਤੇਜ ਕਿ ਇਹ ਹੈਨ ਦੁਬੁੰਡੇ।

ਏਦਾਂ ਕਰਦੇ ਦਿਵਸ ਸੀ ਗਣਤੰਤਰ ਆਇਆ।
ਹੱਲ ਕੋਈ ਨਾ ਨਿਕਲਿਆ ਬਹੁ ਸਮਾ ਗਵਾਇਆ।
ਦੋ ਮਹੀਨੇ ਹੋ ਗਏ ਸੜਕਾਂ ਤੇ ਪੂਰੇ।
ਬੈਠੇ ਚੜ੍ਹਦੀ ਕਲਾ ਵਿੱਚ ਫਿਰ ਵੀ ਨੇ ਸੂਰੇ।
ਠੰਡ ਮਹੀਨੇ ਪੋਹ ਦੀ ਠੱਕਾ ਤੇ ਠਾਰੀ।
ਮੀਂਹ ਨੇ ਕੀਤੀ ਆਣਕੇ ਸੀ ਹੋਰ ਲਾਚਾਰੀ।
ਤੰਬੂ ਲੱਗੇ ਚੋਣ ਨੇ ਵਿੱਚ ਵੜਿਆ ਪਾਣੀ।
ਲੰਗਰ ਠੰਡੇ ਹੋ ਗਏ ਗਈ ਵਿਗੜ ਕਹਾਣੀ।
ਰੈਸਟੋਰੈਂਟ ਕੋਲ ਸੀ ਇੱਕ ਧਰਮੀ ਸੰਦਾ।
ਮਾਲਕ ਉਹਦਾ ਹੈ ਸੀ ਕੋਈ ਚੰਗਾ ਬੰਦਾ।
ਉਹਨੇ ਝਟਪਟ ਹਾਲ ਸੀ ਖਾਲੀ ਕਰਵਾਇਆ।
ਬਿਰਧ ਬਿਮਾਰਾਂ ਬੀਬੀਆਂ ਡੇਰਾ ਲਗਵਾਇਆ।
ਇੱਕ ਪਾਸੇ ਉਹ ਲੋਕ ਨੇ ਜੋ ਦੇਂਦੇ ਤੰਗੀ।

ਦੂਜੇ ਪਾਸੇ ਨੀਤ ਸੀ ਜਿੰਨ੍ਹਾ ਦੀ ਚੰਗੀ।
ਘਾਟਾ ਕਾਰੋਬਾਰ ਦਾ ਸਿਰ ਉਤੇ ਜਰ ਕੇ।
ਖੁਸ਼ ਹੁੰਦੇ ਦਰਵੇਸ਼ ਨੇ ਕੰਮ ਪੁੰਨ ਦਾ ਕਰਕੇ।
ਰੱਬ ਉਹਨਾ ਸਿਰ ਹੱਥ ਹੈ ਬਖਸ਼ਸ਼ ਦਾ ਧਰਦਾ।
ਮੀਂਹ ਰਹਿਮਤ ਦਾ ਦੋਸਤੋ ਉਹਨਾ ਤੇ ਵਰ੍ਹਦਾ।
ਜਿਹੜੇ ਕਰਨ ਚਲਾਕੀਆਂ ਦੇ ਪੁੱਠੀ ਗੇੜੀ।
ਮੰਝਧਾਰ ਵਿੱਚ ਡੋਬਦਾ ਉਹਨਾ ਦੀ ਬੇੜੀ।

ਆਈ ਕਰ ਕੇ ਧੁੰਦ ਵੀ ਵੱਡਾ ਸੀ ਹੱਲਾ।
ਪਰ ਨਾ ਉਹਨਾ ਛੱਡਿਆ ਸਿਦਕਾਂ ਦਾ ਪੱਲਾ।
ਧੰਨ ਇਹ ਧੰਨ ਇਹਨਾ ਦੀ ਜਿਸ ਜੰਮਿਆਂ ਮਾਈ।
ਆਖਣ ਲੋਕੀਂ ਕਿਰਤੀਆਂ ਦੀ ਧੰਨ ਕਮਾਈ।
ਓਧਰ ਸੁਣਦੇ ਦਾਨਵੀਰ ਜਾਂ ਇੱਕ ਇਸ਼ਾਰਾ।
ਭਰ ਭਰ ਘੱਲਣ ਗੱਡੀਆਂ ਉਹ ਰਾਸ਼ਣ ਭਾਰਾ।
ਔਕੜ ਆਵੇ ਜਰਾ ਵੀ ਸੁਣ ਆਉਂਦੇ ਭੱਜੇ।
ਐਸੇ ਕਾਰਜ ਕਰਨ ਜੋ ਨੀਯਤ ਦੇ ਰੱਜੇ।
ਵੇਖ ਹਾਲਾਤ ਬਹੁਤ ਨੇ ਹਰਕਤ ਵਿੱਚ ਆਏ।
ਭਰ ਭਰ ਘੋੜੇ ਲੱਕੜਾਂ ਦੇ ਆ ਸੁਟਵਾਏ।
ਮੀਂਹ ਦੇ ਅੰਦਰ ਸਿਰੜੀਆਂ ਲੰਗਰ ਪਕਵਾਏ।
ਤਾਂ ਖੇਤਾਂ ਦਿਆਂ ਸਾਧੂਆਂ ਧੂਣੇ ਧੁਖਵਾਏ।
ਸੋਚ ਰਹੀ ਸਰਕਾਰ ਸੀ ਇਹ ਪਾਲੇ ਠਰ ਕੇ।
ਭੱਜ ਜਾਣਗੇ ਜਲਦ ਹੀ ਸਰਦੀ ਤੋਂ ਡਰਕੇ।
ਐਪਰ ਉਹ ਨਾ ਜਾਣਦੇ ਰਹਿ ਕੱਕਰਾਂ ਅੰਦਰ।
ਸ਼ਕਤ ਅਨੋਖੀ ਆ ਗਈ ਹੈ ਫੱਕਰਾਂ ਅੰਦਰ।
ਹੁੰਦੀ ਹਿਰਦੇ ਜਿੰਨ੍ਹਾ ਦੇ ਹੈ ਨਾਮ ਖੁਮਾਰੀ।
ਉਹਨਾ ਤਾਈਂ ਠਾਰ ਹੈ ਕਿੰਜ ਸਕਦੀ ਠਾਰੀ।
ਅੰਦਰੋਂ ਬਲ ਬਲ ਉਠਦੇ ਨੇ ਜੋਸ਼ ਉਲੰਬੇ।
ਤੱਕ ਕੇ ਦਿਲ ਸਰਕਾਰ ਦਾ ਧੁਰ ਅੰਦਰੋਂ ਕੰਬੇ।
ਵੇਖ ਅਮੀਰ ਕੰਬਦੇ ਲੈ ਗਰਮ ਰਜਾਈ।
ਨੰਗੇ ਹੇਠਾਂ ਅਰਸ਼ ਦੇ ਅੱਗ ਭਖੇ ਸਵਾਈ।
ਫਿਰ ਵੀ ਉਪਰ ਸੌ ਤੋਂ ਪਾ ਗਏ ਸ਼ਹੀਦੀ।
ਐਪਰ ਛੱਡੀ ਕਿਸੇ ਨੇ ਵੀ ਨਹੀ ਉਮੀਦੀ।

ਕੈਸੀ ਇਹ ਸਰਕਾਰ ਹੈ ਪੱਥਰ ਦਿਲ ਵਾਲੀ।
ਮਨ ਹੋਇਆ ਹੰਕਾਰ ਤੋਂ ਰੰਚਕ ਨਾ ਖਾਲੀ।
ਕਿੰਨੇ ਦੀਪ ਬੁਝਾ ਗਿਆ ਇਹ ਕਹਿਰੀ ਸਾਇਆ।
ਪਰ ਉਹਦੀ ਨਾ ਅੱਖ ਵਿੱਚ ਇੱਕ ਹੰਝੂ ਆਇਆ।

ਉਲਟਾ ਤਨਜ਼ਾਂ ਕੱਸ ਕੇ ਪਿਆ ਛੇੜੇ ਛੇੜਾਂ।
ਚਾਹਵੇ ਖੂਹਾ ਉਲਟ ਮੈਂ ਇਹਨਾ ਦਾ ਗੇੜਾਂ।
ਹੋ ਜਾਵਣ ਜੇ ਉਗਰ ਇਹ ਅੰਦੋਲਨਕਾਰੀ।
ਛੇਤੀ ਫੇਰ ਦਬਾ ਦਿਆਂ ਲਾ ਫੋਰਸ ਭਾਰੀ।
ਭਾਵੇਂ ਚਾਹੀ ਓਸ ਨੇ ਪਾਉਣੀ ਤਰਥੱਲੀ।
ਐਪਰ ਉਹਦੀ ਚਾਲ ਨਾ ਪੂਰੀ ਕੋਈ ਚੱਲੀ।
ਸ਼ਾਂਤੀ ਹੋਵੇ ਭੰਗ ਨਾ ਨਾ ਮਿਲੇ ਬਹਾਨਾ।
ਭਾਵੇਂ ਲਾਉਣਾ ਚਾਹ ਰਿਹਾ ਉਹ ਵੱਡਾ ਫਾਨਾ।
ਜਥੇਬੰਦੀਆਂ ਸਾਰੀਆਂ ਰਲ ਮਿਲ ਕੇ ਚੱਲਣ।
ਜੋ ਵੀ ਮਸਲਤ ਕਰਦੀਆਂ ਉਸ ਤੋਂ ਨਾ ਹੱਲਣ।
ਜਥੇਬੰਦੀ ਇੱਕ ਹੋਰ ਵੀ ਓਥੇ ਸੀ ਆਈ।
ਸਭ ਦੀ ਰਾਇ ਵਿੱਚ ਨਾ ਉਸ ਰਾਇ ਮਿਲਾਈ।
ਆਖਣ ਉਹਦੇ ਵਿੱਚ ਸੀ ਬੰਦਾ ਸਰਕਾਰੀ।
ਹਾਕਮ ਦੇ ਨਾਲ ਸੀ ਉਹਦੀ ਪੱਕੀ ਯਾਰੀ।
ਮਗਰ ਓਸ ਨੇ ਲਾ ਲਏ ਕੁਝ ਗਰਮ ਖਿਆਲੀ।
ਉਹਨਾ ਅੰਦਰ ਵੱਖਰਾ ਕੁਝ ਦਏ ਦਿਖਾਲੀ।
ਉਹਨਾ ਲੱਜ ਨਾ ਅੰਦਰੋਂ ਧਰਨੇ ਦੀ ਪਾਲੀ।
ਵੱਖ ਢਾਂਡਰੀ ਓਸ ਥਾਂ ਦੂਈ ਦੀ ਬਾਲੀ।
ਸੰਸਦ ਭਵਨ ਚ ਆਖਦੇ ਆਪਾਂ ਤਾਂ ਜਾਣਾ।
ਉਸ ਦੇ ਅੰਦਰ ਜਾ ਕੇ ਹੈ ਧਰਨਾ ਲਾਣਾ।
ਲਾਲ ਕਿਲੇ ਤੇ ਜਾ ਕੇ ਝੰਡਾ ਲਹਿਰਾਈਏ।
ਏਸ ਅਵੱਲੀ ਕਾਰ ਤੋਂ ਪਰ ਬਾਜ ਨਾ ਆਈਏ।
ਉਹਨਾ ਤਾਈਂ ਬਾਕੀਆਂ ਬਹੁਤਾ ਸਮਝਾਇਆ ।
ਐਪਰ ਉਹਨਾ ਅੱਡਰਾ ਹੀ ਰਾਗ ਅਲਾਇਆ।
ਇੰਜ ਕਰਦਿਆਂ ਨਿਬੜੇ ਨਾ ਜਰਾ ਬਖੇੜੇ।
ਗਣਤੰਤਰ ਦਾ ਦਿਵਸ ਵੀ ਆ ਪਹੁੰਚਾ ਨੇੜੇ।
ਰੈਲੀ ਕਰੋ ਟਰੈਕਟਰਾਂ ਦੀ ਮਤਾ ਪਕਾਇਆ।

ਆਓ ਹੁਮ ਹੁਮਾ ਕੇ ਫੁਰਮਾਨ ਸੁਣਾਇਆ।
ਜਥੇਬੰਦੀਆਂ ਜੋੜ ਕੇ ਮਸਲਾਇਤ ਸਾਰੀ।
ਵੱਡੀ ਰੈਲੀ ਕਰਨ ਦੀ ਕਰ ਲਈ ਤਿਆਰੀ।
ਉਤੇ ਸ਼ੋਸ਼ਲ ਮੀਡੀਆ ਸੰਦੇਸ਼ ਸੁਣਾਇਆ।
ਸਾਰੇ ਭਾਰਤ ਦੇਸ਼ ਵਿੱਚ ਉਹਨਾ ਪਹੁੰਚਾਇਆ।
ਲੈ ਟਰੈਕਟਰ ਪਹੁੰਚਣਾ ਦਿੱਲੀ ਹੈ ਭਾਈ।
ਸ਼ਾਇਦ ਜੇ ਸਰਕਾਰ ਨੂੰ ਕੁਝ ਦਵੇ ਦਿਖਾਈ।
ਇਹ ਆਖਦੇ ਅਸਾਂ ਨੂੰ ਅੱਤਵਾਦੀ ਆਏ।
ਦੱਸ ਦਿਓ ਕਿਰਸਾਨ ਨੇ ਧਰਤੀ ਦੇ ਜਾਏ।

ਤੁਰ ਪਏ ਦਿੱਲੀ ਵਲ ਨੂੰ ਘੱਤ ਲੋਕ ਵਹੀਰਾਂ।
ਲਾਈਨਾ ਲਾਈਆਂ ਲੰਬੀਆਂ ਉੱਠ ਜਾਗ ਜਮੀਰਾਂ।
ਹੋਇਆ ਭਾਰਤ ਵਾਸੀਆਂ ਵਿੱਚ ਜੋਸ਼ ਸਵਾਇਆ।
ਹੁਮ ਹੁਮਾ ਕੇ ਓਸ ਥਾਂ ਮੁਲਖੱਈਆ ਆਇਆ।
ਲੱਖਾਂ ਲੈ ਟਰੈਕਟਰ ਸਭ ਪਹੁੰਚੇ ਦਿੱਲੀ।
ਇਹ ਵੇਖ ਸਰਕਾਰ ਦੀ ਕੱਛ ਹੋਈ ਢਿੱਲੀ।
ਲਾਉਂਦੇ ਅੰਦਰ ਜੋਸ਼ ਦੇ ਆਉਂਦੇ ਉਹ ਨਾਹਰੇ।
ਹੱਕ ਅਸਾਡਾ ਮੋੜ ਦੇ ਸਾਨੂੰ ਸਰਕਾਰੇ।

ਆਈ ਪੱਚੀ ਜਨਵਰੀ ਬੰਨ੍ਹ ਬਹੁਤ ਕਤਾਰਾਂ।
ਆਉਣ ਟਰੈਕਟਰ ਗੂੰਜਦੇ ਹਰ ਤਰਫ ਹਜ਼ਾਰਾਂ।
ਸੱਭੇ ਸੜਕਾਂ ਮੱਲੀਆਂ ਵਾਹ ਕਿਆ ਨਜ਼ਾਰਾ।
ਪਹਿਲੀ ਵਾਰੀ ਵੇਖਿਆ ਦੁਨੀਆਂ ਨੇ ਸਾਰਾ।
ਦਿਸਣ ਟਰੈਕਟਰ ਸੜਕ ਤੇ ਜਿਓਂ ਲੰਬੀਆਂ ਰੇਲਾਂ।
ਵਿੱਚ ਸਮੁੰਦਰ ਕਰਦੀਆਂ ਜਿਓਂ ਕੇਲ ਵਹੇਲਾਂ।
ਇੱਕ ਕਿਨਾਰਾ ਪਿੰਡ ਸੀ ਤੇ ਦੂਜਾ ਦਿੱਲੀ।
ਜਗਤ ਉਡਾਵੇ ਵੇਖ ਕੇ ਹਾਕਮ ਦੀ ਖਿੱਲੀ।

ਧੁੰਦ ਛਟੀ ਅਸਮਾਨ ਤੋਂ ਜੱਗ ਰੋਸ਼ਨ ਹੋਇਆ।
ਅੰਮ੍ਰਿਤ ਵੇਲੇ ਅਰਸ਼ ਤੋਂ ਜਾਂ ਅਮ੍ਰਿਤ ਚੋਇਆ।
ਆਈ ਛੱਬੀ ਜਨਵਰੀ ਜਾਂ ਛੁਪ ਗਏ ਤਾਰੇ।
ਚੜ੍ਹਿਆ ਸੂਰਜ ਦੇਵਤਾ ਨੌਂ ਖੰਡੇ ਧਾਰੇ।

ਕਿਰਨਾ ਲਾਹ ਕੇ ਨੱਚੀਆਂ ਬਦਲ ਦੀਆਂ ਲੋਈਆਂ।
ਧਰਮ ਸਥਾਨੋ ਗੂੰਜੀਆਂ ਅਰਜਾਂ ਅਰਜੋਈਆਂ।
ਦੁਨੀਆਂ ਉਤੇ ਮਾਲਕਾ ਸਭ ਰੱਖੀਂ ਖੈਰਾਂ।
ਸਭ ਦੇ ਕਰ ਦਈਂ ਘਰਾਂ ਵਿੱਚ ਲਹਿਰਾਂ ਤੇ ਬਹਿਰਾਂ।

ਜਥੇਬੰਦੀਆਂ ਸਾਰੀਆਂ ਰਲ ਮਤਾ ਪਕਾਇਆ।
ਰੈਲੀ ਤੁਰਨੀ ਕਦੋਂ ਹੈ ਇਹ ਸਮਾ ਬਤਾਇਆ।
ਨਾਲ ਪੁਲਸ ਦੇ ਮਸ਼ਵਰਾ ਪਹਿਲਾਂ ਕਰ ਲੀਤਾ।
ਨਕਸ਼ਾ ਰੈਲੀ ਰੂਟ ਦਾ ਸਭ ਰੈਡੀ ਕੀਤਾ।
ਖਤਮ ਪਰੇਡ ਹੋਏਗੀ ਜਿਸ ਦਮ ਸਰਕਾਰੀ।
ਫੇਰ ਕਿਸਾਨ ਆਪਣੀ ਤੋਰਨ ਅਸਵਾਰੀ।
ਵੱਜਣ ਦਸ ਸਵੇਰ ਦੇ ਤਾਂ ਪਾਈਏ ਚਾਲੇ।
ਹਰ ਕੋਈ ਹੀ ਦੋਸਤੋ ਲੱਜ ਸਾਡੀ ਪਾਲੇ।

ਐਪਰ ਭੇਡਾਂ ਕਾਲੀਆਂ ਰਾਤੀਂ ਵਿਕ ਗਈਆਂ ।
ਲੈ ਟਰੈਕਟਰ ਵੀਹ ਕੁ ਉੱਠ ਰਾਹੇ ਪਈਆਂ।
ਨਾਲ ਪੁਲੀਸ ਰਾਤ ਹੀ ਗਠਜੋੜ ਬਣਾ ਕੇ।
ਜਾਣਾ ਹੈ ਰਿੰਗ ਰੋਡ ਤੇ ਉਹ ਕਹਿਣ ਸੁਣਾ ਕੇ।
ਸੱਤ ਵਜੇ ਹੀ ਤੁਰ ਪਏ ਕੁਝ ਕਰਕੇ ਕਾਹਲੀ।
ਖਤਰਾ ਸੀ ਜਿਸ ਗੱਲ ਦਾ ਉਹ ਗਈ ਨਾ ਟਾਲੀ।
ਮਿੱਥਿਆ ਰਸਤਾ ਪੁਲਿਸ ਨੇ ਖੁਦ ਹੀ ਬੰਦ ਕੀਤਾ।
ਲੈਣਾ ਜਿੱਥੋਂ ਯੂ ਟਰਨ ਉਹ ਕਹਿਣ ਨਾ ਲੀਤਾ।
ਬੱਸ ਫਿਰ ਕੀ ਸੀ ਜੋ ਵੀ ਪਿੱਛੋਂ ਚੱਲ ਆਇਆ।
ਓਸੇ ਪਾਸੇ ਮੁੜ ਗਿਆ ਜਾਂ ਪਰਤਾ ਖਾਇਆ।
ਜਦ ਤੱਕ ਦੂਜੇ ਆਗੂਆਂ ਨੇ ਖਬਰ ਵਿਚਾਰੀ।
ਸਮਾਂ ਨਿਕਲ ਗਿਆ ਹੱਥ ਚੋਂ ਸੀ ਮਾਰ ਉਡਾਰੀ।

ਫਿਰ ਵੀ ਉਹਨਾ ਜਾਬਤਾ ਜਨਤਾ ਤੇ ਕੀਤਾ।
ਮਿਥੇ ਪ੍ਰੋਗਰਾਮ ਦਾ ਫੜ ਰਸਤਾ ਲੀਤਾ।
ਨਾਲ ਸ਼ਾਨ ਦੇ ਚੱਲ ਪਈ ਪਰੇਡ ਨਿਆਰੀ।
ਲੋਕ ਖਲੋ ਕੇ ਵੇਖਦੇ ਲਾਹ ਬੂਹੇ ਬਾਰੀ।
ਪਾਣੀ ਪਏ ਪਿਲਾਂਵਦੇ ਤੇ ਧੰਨ ਧੰਨ ਕਰਦੇ।
ਵਰਖਾ ਕਰਦੇ ਫੁੱਲਾਂ ਦੀ ਸਿਰ ਚਰਨੀ ਧਰਦੇ।

ਕੀਤਾ ਕਿਸੇ ਕਿਸਾਨ ਨੇ ਨਾ ਉਲਟਾ ਕਾਰਾ।
ਕੀਤਾ ਐਸਾ ਬਚਨ ਨਾ ਜੋ ਜਾਪੇ ਖਾਰਾ।
ਆ ਦੋ ਲੱਖ ਟਰੈਕਟਰਾਂ ਮੱਲ ਲਈਆਂ ਸੜਕਾਂ।
ਪਏ ਜੈਕਾਰੇ ਛੱਡਦੇ ਤੇ ਮਾਰਨ ਬੜਕਾਂ।
ਨਾਰ੍ਹੇ ਲਾਉਂਦੇ ਹੱਕ ਦੇ ਗੂੰਜਣ ਅਸਮਾਨੀ।
ਵੇਖੀ ਕਦੇ ਪਰੇਡ ਨਾ ਐਸੀ ਲਾਸਾਨੀ।
ਐਪਰ ਗੋਦੀ ਮੀਡੀਆ ਕੁਝ ਹੋਰ ਵਖਾਵੇ।
ਚੰਗੀ ਵੱਲ ਪਰੇਡ ਦੇ ਨਾ ਬਿਲਕੁਲ ਆਵੇ।
ਸਾਫ ਦਿਸੇ ਕਿ ਵਿਕ ਗਿਐ ਇਹ ਸਾਰਾ ਤੰਤਰ।
ਰਚਿਆ ਰਾਤੀਂ ਗਿਆ ਹੈ ਵੱਡਾ ਖੜਯੰਤਰ।
ਲਾਲ ਕਿਲੇ ਦੇ ਵੱਲ ਜੋ ਕੁਝ ਲੋਕੀਂ ਚੱਲੇ।
ਕਵਰ ਉਹਨਾ ਨੂੰ ਕਰ ਰਿਹੇ ਸਭ ਵੇਖ ਨਿਗੱਲੇ।
ਲਾਲ ਕਿਲੇ ਤੇ ਅੱਪੜੇ ਟਰੈਕਟਰ ਬਾਰਾਂ।
ਜਾਪੇ ਖੜੀ ਪੁਲੀਸ ਨੇ ਗੰਢੀਆਂ ਨੇ ਤਾਰਾਂ।
ਖੁਲ੍ਹਾ ਰੱਖਿਆ ਗੇਟ ਸੀ ਪਹਿਰਾ ਨਾ ਕੋਈ।
ਸਾਰੀ ਫੋਰਸ ਕੁਰਸੀਆਂ ਤੇ ਬੈਠੀ ਹੋਈ।
ਖੋਲ੍ਹ ਦਵਾਰ ਕਿਲੇ ਦਾ ਕੁਝ ਅੰਦਰ ਵੜ ਗਏ।
ਝਟਪਟ ਜਾ ਦੀਵਾਰ ਦੇ ਉਹ ਉਤੇ ਚੜ੍ਹ ਗਏ।
ਨਾਲ ਪੁਲਿਸ ਦੇ ਸੈਲਫੀਆਂ ਉਹਨਾ ਖਿਚਵਾਈਆਂ।
ਜਾਪੇ ਜਿੱਦਾਂ ਪਿਕਨਿਕਾਂ ਉਹਨਾ ਮਨਾਈਆਂ।
ਜਿਹੜੇ ਚੜ੍ਹੇ ਦੀਵਾਰ ਤੇ ਸਨ ਲੈ ਕੇ ਝੰਡੇ।
ਓਹਨਾ ਉੱਤੇ ਬੰਨ੍ਹ ਤੇ ਡੰਡੇ ਦੇ ਡੰਡੇ।
ਇੱਕ ਨਿਸ਼ਾਨ ਕੇਸਰੀ ਉਹਨਾ ਝੁਲਵਾਇਆ।
ਨਾਲ ਕਿਸਨਾ ਦਾ ਵੀ ਝੰਡਾ ਲਗਵਾਇਆ।
ਉਹਨਾ ਬੜੇ ਅਰਾਮ ਨਾਲ ਕੰਮ ਸਾਰਾ ਕੀਤਾ।
ਵੇਖਣ ਖੜ੍ਹ ਕੇ ਪੁਲਸੀਏ ਜਿਓਂ ਸੁੱਖਾ ਪੀਤਾ।
ਕਾਰਜ ਸਾਰਾ ਕਰ ਲਿਆ ਜਾਂ ਗਿਣਿਆ ਮਿਥਿਆ।
ਫੇਰ ਪੁਲਿਸ ਨੇ ਉੱਠ ਕੇ ਬੁਲ੍ਹ ਜਰਾ ਕੁ ਚਿੱਥਿਆ।
ਉੱਤਰ ਕੇ ਜਾਂ ਨੱਸ ਗਏ ਕੁਝ ਕਰ ਕੇ ਕਾਰਾ ।
ਲਾਠੀਚਾਰਜ ਪੁਲਿਸ ਨੇ ਫਿਰ ਕੀਤਾ ਭਾਰਾ।
ਫਸ ਗਏ ਅਣਭੋਲ ਜੋ ਉਹ ਆਣ ਦਬਾਏ।
ਫਾਇਰ ਕਰ ਕੇ ਦੁੱਧ ਦੇ ਉਹ ਨਾਲ ਨਹਾਏ।

ਸਭ ਕੁਝ ਭਾਵੇਂ ਮੀਡੀਆ ਨੇ ਆਪ ਵਖਾਇਆ।
ਫਿਰ ਵੀ ਉਹਨਾ ਕਿਰਤੀਆਂ ਤੇ ਫਤਵਾ ਲਾਇਆ।
ਕੂਕ ਕੂਕ ਕੇ ਆਖਦੇ ਇਹ ਦੇਸ਼ ਧ੍ਰੋਹੀ।
ਇਹਨਾ ਇੱਜਤ ਦੇਸ਼ ਦੀ ਬਣ ਡਾਕੂ ਖੋਹੀ।
ਪਾ ਲਿਆ ਸਰਕਾਰ ਦੇ ਭਗਤਾਂ ਨੇ ਰੌਲਾ।
ਭੁੱਲ ਗਏ ਕਿ ਵੇਖਦੈ ਸਭ ਉੱਤੇ ਮੌਲਾ।
ਏਨੀ ਉਹਨਾ ਝੂਠ ਦੀ ਫਿਰ ਧੂੜ ਉਡਾਈ।
ਅਸਲੀ ਰੈਲੀ ਏਸ ਦੇ ਵਿੱਚ ਗਈ ਲੁਕਾਈ।
ਬਹੁਤੇ ਚੈਨਲ ਭੌਂਕਦੇ ਖਾ ਰਿਸ਼ਵਤ ਬੋਟੀ।
ਲਾਵਣ ਲੱਗੇ ਜੋਰ ਉਹ ਅੱਡੀ ਤੋਂ ਚੋਟੀ।
ਨਾਲ ਸ਼ਰਮ ਇਖਲਾਕ ਸੀ ਧਰਤੀ ਵਿੱਚ ਵੜਿਆ।
ਭਾਂਬੜ ਮੱਚਿਆ ਕੂੜ ਦਾ ਫੁੱਲ ਧਰਮੀ ਸੜਿਆ।
ਸੋਨਾ ਤੋਂ ਵੱਧ ਚਮਕਿਆ ਇੱਕ ਵਾਰ ਮੁਲੰਮਾਂ।
ਵਾਪਸ ਕਿਰਤੀ ਪਰਤ ਪਏ ਦਿਲ ਧਾਰ ਠਰੰਮਾ।
ਚੜ੍ਹ ਮੱਚੀ ਸਰਕਾਰ ਦੀ, ਜਿੱਤ ਸਮਝੀ ਭਾਰੀ।
ਲੱਗੇ ਖੇਡ ਖਿਲਾਰਨੇ ਕਰ ਖਾਸ ਤਿਆਰੀ।
ਬੁੱਧੀਜੀਵੀ ਬੰਦ ਸਨ ਵਿੱਚ ਸੋਚ ਪਿਟਾਰੀ।
ਐਪਰ ਪਾਉਂਦੇ ਚਾਂਭੜਾਂ ਚਮਚੇ ਸਰਕਾਰੀ।

ਵੇਖ ਹਾਲਾਤ ਘਰਾਂ ਨੂੰ ਲੋਕੀਂ ਪਰਤਾਏ।
ਜਿਹੜੇ ਘਰੋਂ ਪ੍ਰੇਡ ਲਈ ਸਨ ਕੇਵਲ ਆਏ।
ਆਖੇ ਗੋਦੀ ਮੀਡੀਆ ਕਰ ਖਾਬ ਖਿਆਲੀ।
ਹੱਦਾਂ ਦਿੱਲੀ ਵਾਲੀਆਂ ਹੋ ਚੱਲੀਆਂ ਖਾਲੀ।
ਛਾਈ ਅੰਦਰ ਕਿਰਤੀਆਂ ਦੇ ਘੋਰ ਨਿਰਾਸ਼ਾ।
ਟੁੱਟਦੀ ਜਾਪੀ ਉਹਨਾ ਨੂੰ ਅੰਦਰ ਦੀ ਆਸ਼ਾ।

ਦੁਨੀਆਂ ਥੂਹ ਥੂਹ ਆਖਿਆ ਗੱਲ ਰਹੀ ਨਾ ਲੁਕੀ।
ਫਿਰ ਵੀ ਹੱਕਾਂ ਵਾਲੜੀ ਵੱਲ ਜਾਪੇ ਸੁੱਕੀ।
ਐਪਰ ਸ਼ੋਸ਼ਲ ਮੀਡੀਆ ਨੇ ਗੱਲ ਸੰਭਾਲੀ।
ਖਿੱਦੋ ਖੋਲ੍ਹ ਖਿਲਾਰਤੀ ਖੜਿਯੰਤਰ ਵਾਲੀ।
ਵਿਦਵਾਨਾ ਤੇ ਖੋਜੀਆਂ ਫੜ ਫੜ ਕੇ ਨੁਕਤੇ।
ਜੋੜ ਸਬੂਤ ਲਏ ਸਨ ਉਹਨਾ ਨੇ ਪੁਖਤੇ।

ਐਪਰ ਹੁਣ ਸਰਕਾਰ ਦੀ ਚੜ੍ਹ ਐਸੀ ਮੱਚੀ।
ਕਰ ਕੇ ਝੂਠ ਚਲਾਕੀਆਂ ਬਣ ਬਹਿੰਦੀ ਸੱਚੀ।
ਮੌਕਾ ਆਇਆ ਹੱਥ ਉਹ ਹੁਣ ਕਿਵੇਂ ਗਵਾਵੇ।
ਅੰਦੋਲਨ ਦਾ ਭੋਗ ਉਹ ਹੁਣ ਪਾਉਣਾ ਚਾਹਵੇ।
ਉਹਨੇ ਆਪ ਬਣਾ ਕੇ ਇਹ ਖਾਸ ਬਹਾਨਾ।
ਕੱਢਣ ਲੱਗੀ ਟਿੰਡ ਚੋਂ ਕਿਰਤੀ ਦਾ ਕਾਨਾ।
ਦਿੱਲੀ ਅੰਦਰ ਬਹੁਤ ਸੀ ਫੋਰਸ ਮੰਗਵਾਈ।
ਚਾਰ ਚੁਫੇਰੇ ਧਰਨਿਆਂ ਦੇ ਆਣ ਬੈਠਾਈ।
ਸੜਕਾਂ ਦਿੱਤੀਆਂ ਰੋਕ ਲਈ ਕਰ ਨਾਕੇ ਬੰਦੀ।
ਨੀਤੀ ਸੀ ਉਹ ਵਰਤਦੀ ਗੰਦੀ ਤੋਂ ਗੰਦੀ।
ਸੋਚ ਰਹੀ ਹੱਥ ਆ ਗਿਆ ਕਿਓਂ ਵਕਤ ਗਵਾਈਏ।
ਨਾਲ ਬਹਾਨੇ ਜੋਰ ਕਰ ਧਰਨੇ ਉਠਵਾਈਏ।
ਬਾਰਡਰ ਗਾਜੀ ਪੁਰ ਦਾ ਗਿਣਤੀ ਘੱਟ ਆਈ ।
ਉਸ ਤੇ ਹੱਲਾ ਕਰਨ ਦੀ ਵਿਓਂਤ ਬਣਾਈ।
ਪਹਿਲਾਂ ਸੋਚਣ ਸਰ ਕਰੋ ਕਮਜੋਰਾ ਪਾਸਾ।
ਬਾਕੀ ਡਰਦੇ ਦੌੜ ਜਾਣ ਦਿਲ ਧਾਰ ਨਿਰਾਸ਼ਾ।

**ਭਾਗ–3**

ਓਥੇ ਫਿਰ ਸਰਕਾਰ ਨੇ ਕੁਝ ਭੇਜੇ ਬੰਦੇ।
ਗੱਲਾਂ ਕਰਨ ਅਨੋਖੀਆਂ ਇਹ ਆਂਡੇ ਗੰਦੇ।
ਮੂਰਖ ਆਏ ਲਾਉਣ ਨੇ ਲੋਹੇ ਤੇ ਰੰਦੇ।
ਦੇਂਦੇ ਫੋਕੇ ਰੋਹਬ ਨੇ ਮਨ ਕਰਕੇ ਮੰਦੇ।
ਖਾਧੇ ਨੇ ਸਰਕਾਰ ਤੋਂ ਲੈ ਜਿੰਨ੍ਹਾ ਹੰਦੇ।
ਚਾਲੂ ਚੋਰ ਚਲਾਕੀਆਂ ਜੋ ਆਣ ਕਰੰਦੇ।
ਕੀ ਮਿਹਨਤ ਦੀ ਕਦਰ ਜੋ ਉਗਰਾਹਵਣ ਚੰਦੇ।

ਸਿਫਤ ਕਰਨ ਸਰਕਾਰ ਦੀ ਹੋ ਚਿੱਟੇ ਨੰਗੇ।
ਅੰਦਰੋਂ ਬਾਹਰੋਂ ਹੋਰ ਨੇ ਜਿਓਂ ਗਿੱਦੜ ਰੰਗੇ।
ਮਨਸ਼ਾ ਸੀ ਸਰਕਾਰ ਦੀ ਕਰਵਾਉਣੇ ਦੰਗੇ।
ਵਾਸਾ ਵਿੱਚ ਸ਼ੈਤਾਨ ਦਾ ਤੇ ਸੰਤ ਮੜ੍ਹੰਗੇ।

ਲੈਂਦੇ ਮੁੜ ਮੁੜ ਆਣ ਉਹ ਖੁੰਢਾਂ ਸੰਗ ਪੰਗੇ।
ਸਮਝਣ ਸਾਡੀ ਗੱਲ ਨੂੰ ਹੁਣ ਕੌਣ ਉਲੰਘੇ।
ਨਾ ਜਾਨਣ ਕਿ ਓਸ ਥਾਂ ਕੁਝ ਖਾਸ ਭੁਜੰਗੇ।
ਆਖਣ ਡੰਗਿਆ ਜਿੰਨ੍ਹਾ ਦਾ ਪਾਣੀ ਨਾ ਮੰਗੇ।
ਆਖਣ ਉਹਨਾ ਸਾਹਮਣੇ ਜਿਹੜੇ ਵੀ ਖੰਘੇ।
ਉਹ ਨਹੀ ਬਖਸ਼ੇ ਕਦੇ ਵੀ ਕੇਵਲ ਨੇ ਟੰਗੇ।
ਫੜ ਫੜ ਘੋੜੇ ਅੱਥਰੇ ਪਾ ਪੈਂਖੜ ਢੰਗੇ।
ਇਹ ਚਣੇ ਹਾਣੀਓ ਲੋਹੇ ਦੇ ਨਹੀ ਖੀਰੇ ਵੰਗੇ।

ਏਧਰ ਕਿਰਤੀ ਸੂਰਮੇ ਜੈ ਕਾਰ ਬੁਲੰਦੇ।
ਜੋ ਬਿਨ ਬੇੜੀ ਬਿਨ ਤੁਲੇ ਦਰਿਆ ਤਰੰਦੇ।
ਟਿਕਦੀ ਬੂੰਦ ਨਾ ਦੂਈ ਦੀ ਨੇ ਭਾਂਡੇ ਥੰਦੇ।
ਇਹਨਾ ਮੋੜੇ ਆਰਿਆਂ ਦੇ ਤਿੱਖੇ ਦੰਦੇ।
ਇਹ ਖੋਲ੍ਹਣ ਜਾਨਣ ਮੁੱਢ ਤੋਂ ਜੰਗਾਲੇ ਜੰਦੇ।
ਠੇਕੇ ਇਹਨਾ ਬਹੁਤ ਨੇ ਔਕੜ ਦੇ ਚੰਦੇ।
ਅੜਨਾ ਅੱਗੇ ਜ਼ੁਲਮ ਦੇ ਇਹਨਾ ਦੇ ਧੰਦੇ।
ਇਹ ਪੀਂਘਾਂ ਵਾਂਗੂ ਜਾਣਦੇ ਫਾਂਸੀ ਦੇ ਫੰਦੇ।

ਉਹ ਕੀ ਜਾਨਣ ਇਹ ਨੇ ਕਰਨੀ ਦੇ ਪੂਰੇ।
ਸੀਸ ਤਲੀ ਤੇ ਰੱਖ ਕੇ ਆ ਬੈਠੇ ਸੂਰੇ।
ਤੁਰਦੇ ਜਿਹੜੇ ਕੰਮ ਨੂੰ ਨਾ ਰਹਿਣ ਅਧੂਰੇ।
ਹੈ ਅੱਗੇ ਅੜਦਾ ਜੋ ਵੀ ਪਛਤਾਵੇ ਝੂਰੇ।

ਬਾਰਡਰ ਗਾਜੀ ਪੁਰ ਦਾ ਘੱਟ ਗਿਣਤੀ ਵਾਲਾ।
ਚਾਹਿਆ ਓਥੇ ਵਰਤਣਾ ਕੁਝ ਘਾਲਾ ਮਾਲਾ।
ਮੌਕਾ ਤੱਕ ਸਰਕਾਰ ਨੇ ਇੱਕ ਚਾਲ ਚਲਾਈ।
ਲਾ ਫਤਵਾ ਵਿਦਰੋਹ ਦਾ ਕੀਤੀ ਚਤੁਰਾਈ।
ਏਥੇ ਗਿਣਤੀ ਘੱਟ ਹੈ ਕਿਰਸਾਨਾ ਵਾਲੀ।
ਪਹਿਲਾਂ ਇਹਨੂੰ ਸੋਚਦੇ ਕਰਵਾਈਏ ਖਾਲੀ।

(ਗਾਜੀ ਪੁਰ ਬਾਰਡਰ ਦਾ ਹਾਲ)

ਜਾ ਕੇ ਸਾਰੇ ਨਾਕਿਆਂ ਉੱਤੇ ਫੇਰ ਪੁਲੀਸ।
ਨਾਕਾਬੰਦੀ ਕਰ ਲਈ ਖੈਰ ਕਰੇ ਜਗਦੀਸ।
ਟਿਕਰੀ ਸਿੰਘੂ ਘੇਰ ਲਏ ਉਹਨਾ ਚਾਰ ਚੁਫੇਰ।
ਆਣ ਹਜਾਰਾਂ ਪੁਲਸੀਆਂ ਪਾਇਆ ਦਿਨੇ ਹਨੇਰ।
ਵਾਟਰ ਕੈਨ ਮੰਗਾ ਲਏ ਵੱਡੇ ਨਾਲ ਕਰੇਨ।
ਕਰ ਦਿੱਤੇ ਸਭ ਬੰਦ ਸੀ ਉਹਨਾ ਰਸਤੇ ਮੇਨ।
ਬੱਸਾਂ ਅਤੇ ਟਰੱਕ ਵੀ ਆਣ ਖਿਲ੍ਹਾਰੇ ਢੇਰ।
ਰਫਲਾਂ ਖੜਕਣ ਲੱਗੀਆਂ ਓਥੇ ਚਾਰ ਚੁਫੇਰ।
ਸੋਚੀਂ ਪੈ ਗਏ ਸ਼ੇਰ ਨੇ ਬਣੇ ਕਤੂਰੇ ਸ਼ੇਰ।
ਜੇਰ ਜ਼ਬਰ ਨੇ ਹੋ ਗਏ ਜ਼ਬਰ ਹੋ ਗਏ ਜੇਰ।
ਕੱਟਿਆ ਏਥੇ ਵਕਤ ਨੇ ਬੜਾ ਕਸੂਤਾ ਮੋੜ।
ਲੱਗੇ ਮਾਹਰ ਵੇਖ ਕੇ ਕਰਨ ਘਟਾਵਾਂ ਜੋੜ।
ਬਹੁ ਗਿਣਤੀ ਵਿੱਚ ਫੋਰਸਾਂ ਲਾ ਦਿੱਤੀਆਂ ਸਰਕਾਰ।
ਜਾਪੇ ਪਾਸਾ ਪਲਟਿਆ ਕੁਝ ਪਲ ਦੇ ਵਿਚਕਾਰ।
ਹਿਲਜੁਲ ਹੋਈ ਹਰ ਤਰਫ ਵੇਖ ਪੁਲਿਸ ਦੀ ਦਾਬ।
ਸਾਰੇ ਸੋਚਣ ਲੱਗ ਪਏ ਹੋਇਆ ਕੰਮ ਖਰਾਬ।
ਸਮਾਂ ਹਨੇਰੀ ਰਾਤ ਦਾ ਬਿਜਲੀ ਤੋੜੇ ਤੰਦ।
ਇੰਟਰਨੈੱਟ ਸੇਵਾਵਾਂ ਸਭ ਕਰ ਦਿੱਤੀਆਂ ਬੰਦ।
ਦੋਹਾਂ ਪਾਸੇ ਸੜਕ ਤੇ ਲਾ ਭਾਰੇ ਅਵਰੋਧ।
ਰਸਤਾ ਦਿੱਤਾ ਰੋਕ ਸੀ ਜਾਪਣ ਫਸੇ ਅਬੋਧ।
ਪਾਣੀ ਦਿੱਤਾ ਰੋਕ ਸੀ ਉਹਨਾ ਸਮਝ ਅਛੂਤ।
ਪੁਲਿਸ ਚੁਫੇਰੇ ਖੜੀ ਸੀ ਬਣੀ ਜਿਵੇਂ ਜਮਦੂਤ।
ਲੰਗਰ ਠੰਡੇ ਹੋ ਗਏ ਗਮ ਦਾ ਵੇਖ ਮਹੌਲ।
ਵੇਖ ਵੇਖ ਕੇ ਹਾਲਤਾਂ ਦਿਲ ਨੂੰ ਪੈਂਦੇ ਹੌਲ।
ਐਪਰ ਚਮਚੇ ਕੜਛੀਆਂ ਕਰਨ ਲੱਗੇ ਖੜਕਾਰ।
ਦੇਣ ਬਿਆਨ ਆਪਣੇ ਵੇਖ ਚਾਂਭੜਾਂ ਮਾਰ।
ਉਹ ਸਮਝਣ ਕੇ ਪੈ ਗਿਆ ਅੰਦੋਲਨ ਦਾ ਭੋਗ।
ਵਿੱਚ ਹਿਤੈਸ਼ੀ ਦਰਸ਼ਕਾਂ ਫੈਲ ਗਿਆ ਸੀ ਸੋਗ।
ਤਾਹੀਓਂ ਫਿਰ ਪੁਲੀਸ ਨੇ ਸਰਕਾਰੀ ਫੁਰਮਾਨ।
ਆਣ ਫੜਾਇਆ ਹੱਥ ਵਿੱਚ ਖਿੱਚਿਆ ਓਸ ਧਿਆਨ।
ਲਿਖਿਆ ਸੀ ਕਿ ਪਲਾਂ ਵਿੱਚ ਖਾਲੀ ਕਰੋ ਸਥਾਨ।
ਸਾਂਭੀ ਐਸ. ਡੀ. ਐਮ. ਨੇ ਓਥੇ ਆਪ ਕਮਾਨ।

ਕਹਿੰਦੇ ਏਸ ਇਕਠ ਤੋਂ ਲੋਕ ਹੋਏ ਬੇਜਾਰ।
ਝੰਡਾ ਚਾੜ੍ਹ ਕੇ ਕਿਲੇ ਤੇ ਲੀਤੀ ਖੇਡ ਖਿਲਾਰ।
ਬਣੇ ਤੁਹਾਡੇ ਤੇ ਨੇ ਦੇਸ਼ ਧ੍ਰੋਹ ਦੇ ਕੇਸ।
ਆਏ ਕਾਬੂ ਕਰਨ ਹਾਂ ਲੈ ਕੇ ਹੁਕਮ ਵਿਸ਼ੇਸ਼।
ਨੇਤਾਵਾਂ ਨੂੰ ਪਕੜ ਕੇ ਅਸੀਂ ਜਾਵਣਾ ਲੈ।
ਰਾਹੇ ਆਪੋ ਆਪਣੇ ਬਾਕੀ ਜਾਵੇ ਪੈ ।
ਉਤੇ ਓਸ ਸਟੇਜ ਦੇ ਬੈਠਾ ਵੇਖ ਟਕੈਤ।
ਦੇਂਦੇ ਅਫਸਰ ਪੁਲਿਸ ਦੇ ਵੇਖੇ ਖਾਸ਼ ਹਿਦਾਇਤ।
ਕਰ ਗ੍ਰਿਫਤਾਰ ਰਕੇਸ਼ ਨੂੰ ਜਾਈਏ ਏਥੋਂ ਲੈ।
ਖੁਦ ਅੰਦੋਲਨ ਏਸ ਦਾ ਭੋਗ ਜਾਏਗਾ ਪੈ।
ਪਹੁੰਚੇ ਆਣ ਸਟੇਜ ਤੇ ਲੱਗੇ ਹੱਥ ਵਧਾਉਣ।
ਸ਼ੇਰ ਟਕੈਤ ਗਰਜਿਆ ਹੋਤੇ ਹੋ ਤੁਮ ਕੌਣ।
ਮਰ ਜਾਵਾਂਗਾ ਏਸ ਥਾਂ ਨਹੀ ਜਾਵਾਂਗਾ ਛੱਡ।
ਬਿਨ ਜਿੱਤਿਆ ਨਹੀ ਪੁੱਟਣੇ ਝੰਡੇ ਦਿੱਤੇ ਗੱਡ।
ਛੱਡ ਏਹਨਾ ਦੇ ਹਾਲ ਤੇ ਮੈਂ ਜਾਵਾਂ ਨਾ ਮੂਲ।
ਹਾਰ ਮੈਦਾਨ ਛੱਡਣਾ ਸਿਖਿਆ ਨਹੀ ਅਸੂਲ।
ਭਗਵਾ ਧਾਰੀ ਖੜੇ ਨੇ ਗਿਰਝ ਦ੍ਰਿਸ਼ਟੀ ਲਾ।
ਰਲਕੇ ਇਹ ਪੁਲੀਸ ਸੰਗ ਜਾਂਦੀ ਕਰਸਣ ਜਾਹ।
ਫੇਰ ਕਿਸਾਨਾ ਤੇ ਇਹ ਕਰਨ ਤਸ਼ੱਦਦ ਢੇਰ।
ਇਹ ਚਾਹੁੰਦੇ ਨੇ ਪਲਾਂ ਵਿੱਚ ਦੇਣਾ ਕਰ ਹਨੇਰ।
ਝੋਲੀ ਚੁੱਕ ਸਰਕਾਰ ਦੇ ਕੁੱਤੇ ਵੱਢਣ ਪੈਣ।
ਲੈ ਕੇ ਸ਼ਹਿ ਪੁਲੀਸ ਦੀ ਸ਼ੈਹਾਂ ਲਾ ਕੇ ਬਹਿਣ।
ਹਾਰ ਵੇਖ ਕੇ ਕਿਸੇ ਦੀ ਪਾਈਏ ਬਣਦੇ ਸੇਰ।
ਭੱਜੇ ਜਾਂਦੇ ਵੇਖ ਕੇ ਕੁੱਤੇ ਬਣਦੇ ਸ਼ੇਰ।
ਓਧਰ ਗੋਦੀ ਮੀਢੀਆ ਬੜਾ ਮਚਾਵੇ ਸ਼ੋਰ।
ਧਰਨਾ ਜਾਣੈ ਚੁੱਕਿਆ ਬੱਸ ਹੁਣ ਦੇਰ ਹੋਰ।
ਬੈਠਾ ਫੜ ਕੇ ਮਾਇਕ ਨੂੰ ਗੱਜੇ ਸ਼ੇਰ ਟਕੈਤ।
ਨਾ ਪ੍ਰਵਾਹ ਹੈ ਜਾਨ ਦੀ ਨਾ ਛਡਾਂਗਾ ਖੇਤ।
ਦੇਵੇ ਬੈਠਾ ਹੌਸਲਾ ਉੱਚੀ ਉੱਚੀ ਬੋਲ ।
ਨਾਲ ਰਿਹਾ ਸਰਕਾਰ ਦੇ ਪਾਜ ਅਨੋਖੇ ਖੋਲ੍ਹ।
ਬੈਠ ਗਿਆ ਸੰਘ ਓਸ ਦਾ ਨਿਕਲੇ ਤਲਖ ਅਵਾਜ।
ਜਿੱਦਾਂ ਲੰਘੇ ਗੂੰਜਦਾ ਜੰਗੀ ਕੋਈ ਜਹਾਜ।

ਖੂਨ ਜਮਾਊ ਠੰਡ ਵਿੱਚ ਵਹੇ ਪਸੀਨਾ ਢੇਰ।
ਐਪਰ ਜਰਾ ਨਾ ਡੋਲਦਾ ਗਰਜੇ ਵਾਂਗੂੰ ਸ਼ੇਰ।
ਇਹ ਵੇਖ ਕੇ ਸਾਥੀਆਂ ਕਿਹਾ ਪਿਆਰਾ ਬੋਲ।
ਪਾਣੀ ਏਥੇ ਚਾਹੀਦਾ ਜੇਕਰ ਹੋਵੇ ਕੋਲ ।
ਦੇਣ ਪੁਲਿਸ ਦੇ ਆਦਮੀ ਪਾਣੀ ਬੋਤਲ ਬੰਦ।
ਆਖਣ ਪਹਿਲਾਂ ਪੀ ਲਵੋ ਤੁਸੀਂ ਜਰੂਰਤਮੰਦ।
ਐਪਰ ਉਹਨੇ ਆਖਿਆ ਇਹ ਪੀਵਾਂ ਨਾ ਨੀਰ।
ਜਾਵੇ ਭਾਵੇਂ ਏਸ ਥਾਂ ਇਸ ਦਮ ਛੁੱਟ ਸਰੀਰ।
ਪਾਣੀ ਮੈਂ ਉਹ ਪੀਆਂਗਾ ਜੇ ਕੋਈ ਕਿਰਸਾਨ।
ਲਿਆਵੇ ਜਾ ਕੇ ਪਿੰਡ ਤੋਂ ਮੰਨਾਂ ਮੈਂ ਅਹਿਸਾਨ।
ਚੱਲੀ ਪੁਲਿਸ ਪਿਛਾਂਹ ਨੂੰ ਓਥੇ ਵੇਖ ਹਾਲਾਤ।
ਗਰਮ ਮਹੌਲ ਸਟੇਜ ਦਾ ਉਤੋਂ ਅੱਧੀ ਰਾਤ।
ਬੋਲ ਬੋਲ ਕੇ ਥੱਕਿਆ ਭਾਵਕ ਹੋਇਆ ਢੇਰ।
ਹੰਝੂ ਅੱਖੋਂ ਵਹਿ ਤੁਰੇ ਆਖਣ ਲੱਗਾ ਫੇਰ।
ਐ ਕਿਸਾਨੋ ਦੁੱਲਿਓ ਹੱਥ ਤੁਹਾਡੇ ਲਾਜ।
ਆਣ ਤੁਸੀ ਹੁਣ ਰੱਖਣੀ ਸਦਾ ਤੁਸਾਂ ਤੇ ਨਾਜ।
ਪਿੱਛੇ ਹਟੀ ਪੁਲੀਸ ਤਾਂ ਪਤਰਕਾਰਾਂ ਘੇਰ।
ਵਾਛੜ ਕਰੀ ਸਵਾਲਾਂ ਦੀ ਉਹਨਾ ਓਥੇ ਫੇਰ।
ਡਟ ਕੇ ਕਲਾ ਸ਼ੇਰ ਹੀ ਦੇਂਦਾ ਰਿਹਾ ਜਵਾਬ।
ਕਹਿੰਦਾ ਹੈ ਸਰਕਾਰ ਤੋਂ ਲੈਣਾ ਮੋੜ ਹਿਸਾਬ।
ਲੈਣਾ ਜਾਂ ਤੇ ਹੱਕ ਹੈ ਨਹੀ ਤੇ ਇਹ ਸਰੀਰ।
ਏਥੇ ਹੀ ਲਾ ਜਾਵਣਾ ਹੋਈ ਸਮਝ ਅਖੀਰ।
ਪਾਣੀ ਆਇਆ ਪਿੰਡ ਦਾ ਪੀ ਕੇ ਸ਼ੇਰ ਦਲੇਰ।
ਰਿਹਾ ਗਰਜਦਾ ਫੇਰ ਵੀ ਓਥੇ ਬਹੁਤੀ ਦੇਰ।
ਨਾਲ ਨੇਤਾਵਾਂ ਦੂਜਿਆਂ ਕਰੇ ਫੋਨ ਤੇ ਬਾਤ।
ਦੱਸੇ ਨਾਲੋ ਨਾਲ ਹੀ ਜਿਹੜੇ ਬਣੇ ਹਾਲਾਤ।
ਘਰੀਂ ਕਿਸਾਨਾ ਬੈਠਿਆਂ ਸੁਣੀ ਜਦੋਂ ਤਕਰੀਰ।
ਖਾਧਾ ਰੋਹ ਸਰੀਰ ਨੇ ਚੱਲੇ ਘੱਤ ਵਹੀਰ ।
ਡੰਕੇ ਚੋਟਾਂ ਵੱਜੀਆਂ ਮਾਰੂ ਵੱਜਿਆ ਰਾਗ।
ਬੀਨ ਸੁਣੀ ਤਾਂ ਵਰਮੀਓਂ ਜਾਗੇ ਕਾਲੇ ਨਾਗ।
ਫੇਰ ਵਹੀਰਾਂ ਘੱਤੀਆਂ ਉਹਨਾ ਰਾਤੋ ਰਾਤ ।
ਚੜ੍ਹੇ ਬਣਾ ਕੇ ਪਲਟਣਾ ਵਾਂਗਰ ਕਿਸੇ ਬਰਾਤ।

ਜਿਹੜੇ ਓਥੋਂ ਦੂਰ ਸਨ ਉਹਨਾ ਲਾਈ ਨਾ ਦੇਰ।
ਰਾਹ ਰੋਕੇ ਝੱਟ ਜਾ ਕੇ ਨੇੜੇ ਤੇੜੇ ਫੇਰ ।
ਅੱਧੀ ਰਾਤੋਂ ਬਾਅਦ ਹੀ ਪਲਟ ਗਿਆ ਫਿਰ ਖੇਲੁ।
ਫਿਰ ਹੋ ਗਈ ਸਰਕਾਰ ਸੀ ਜਿੱਤਦੀ ਜਿੱਤਦੀ ਫੇਲੁ।
ਫੇਰ ਵਾਂਗ ਕੁਕਨੂਸ ਦੇ ਜਿੰਦਾ ਹੋਈ ਰਾਖ।
ਖੜਸੁਕ ਹੋਏ ਰੁੱਖ ਤੇ ਫੁੱਟੀ ਕੂਲੀ ਸ਼ਾਖ।
ਓਸ ਸ਼ਾਖ ਚੋਂ ਨਿਕਲ ਪਏ ਫਿਰ ਆਸਾਂ ਦੇ ਫੁੱਲ।
ਫਲ ਦੀ ਜਾਗੀ ਆਸ ਫਿਰ ਜਿਹੜੀ ਹੋਈ ਗੁੱਲ।
ਵਾਪਸ ਪਰਤੀ ਪੁਲਿਸ ਵੀ ਹੋ ਕੇ ਫੇਰ ਮਾਯੂਸ।
ਦਿਸਿਆ ਅੰਦਰ ਕਿਰਤੀਆਂ ਫਿਰ ਇਖਲਾਕ ਖਲੂਸ।
ਇਹ ਹਾਲਾਤ ਵੇਖ ਕੇ ਹੋਈ ਸਿਆਸਤ ਤੇਜ।
ਸਭ ਪਾਰਟੀਆਂ ਰਾਤ ਹੀ ਜਾਗ ਜਤਾਵਣ ਹੇਜ।
ਕਿਰਸਾਨਾ ਦੇ ਹੱਕ ਵਿੱਚ ਲੱਗੇ ਦੇਣ ਬਿਆਨ।
ਉਹ ਵੀ ਵੇਖੋ ਜੱਗ ਦਾ ਖਿੱਚਣ ਲਈ ਧਿਆਨ।
ਜੋ ਵੀ ਨੇ ਸਰਕਾਰ ਦੇ ਜਾਣੋ ਸਖਤ ਖਿਲਾਫ਼।
ਸੱਭੇ ਆਪੋ ਆਪਣੇ ਲੱਗੇ ਘੜਨ ਗ੍ਰਾਫ ।
ਅੱਜ ਉੱਨਤੀ ਜਨਵਰੀ ਏਨਾ ਕਰੋ ਕਬੂਲ।
ਅੱਗੋਂ ਗਲਤ ਕਿਆਸ ਵੀ ਲਾਉਣਾ ਨਹੀ ਅਸੂਲ।

**ਭਾਗ–4**

ਦਰਵਾਜੇ ਸਭ ਆਖਦੀ ਖੁਲ੍ਹੇ ਨੇ ਸਰਕਾਰ।
ਪਰ ਸੜਕਾਂ ਤੇ ਸਾਹਮਣੇ ਕੰਧਾਂ ਰਹੀ ਉਸਾਰ।
ਸੱਦ ਸਿਪਾਹੀ ਸੈਂਕੜੇ ਛਾਉਣੀ ਲਈ ਬਣਾ।
ਕਰੇ ਹਰਕਤਾਂ ਮਾੜੀਆਂ ਰਹੀ ਕਿਸਾਨ ਡਰਾ।
ਇੰਟਰਨੈੱਟ ਨੂੰ ਰੋਕ ਕੀ ਲਵੇ ਸਚਾਈ ਰੋਕ ?
ਕੋਝੇ ਕਾਰਜ ਏਸ ਦੇ ਸਮਝ ਗਏ ਸਭ ਲੋਕ।
ਗੁੰਡਾ ਗਰਦੀ ਚੱਲਦੀ ਪਾਣੀ ਬਿਜਲੀ ਬੰਦ ,
ਵੱਖਰੇ ਖਾਣ ਵਖਾਉਣ ਨੂੰ ਇਸ ਹਾਥੀ ਦੇ ਦੰਦ।
ਸ਼ਰੇਆਮ ਹੀ ਵੇਖਿਆ ਕਰ ਕੇ ਉਲਟੇ ਕਾਜ।
ਕਰਦੀ ਸਿਫਤਾਂ ਉਹਦੀਆਂ ਵਾਹ ਵਾਹ ਕੈਸਾ ਰਾਜ।

ਵੇਲੇ ਵੋਟਾਂ ਲੈਣ ਦੇ ਘਰ ਘਰ ਸੀ ਘੁੰਮਦੀ।
ਫਿਰਦੀ ਸੀ ਹੱਥ ਜੋੜਦੀ ਤੇ ਜੁੱਤੀਆਂ ਚੁੰਮਦੀ।
ਹੁਣ ਉਹਨਾ ਨੂੰ ਵੇਖ ਕੇ ਇਹ ਜਰ ਨਾ ਸੱਕੇ।
ਸੁਣ ਸੁਣ ਇਕ ਜਵਾਬ ਹੀ ਕੰਨ ਸਭ ਦੇ ਪੱਕੇ।

ਮੂਰਖ ਆਪੇ ਬੇੜੀਆਂ ਵਿੱਚ ਪਾਉਂਦੇ ਵੱਟੇ।
ਕੁੱਤਾ ਰਾਜ ਬਹਾਲੀਏ ਉਹ ਚੱਕੀ ਚੱਟੇ।
ਬੜੀ ਕਹਾਵਤ ਢੁੱਕਦੀ ਇਹ ਇਹਨਾ ਉੱਤੇ।
ਪਿੰਡ ਨੂੰ ਅੱਗ ਲਗਾ ਕੇ ਰੂੜੀ ਤੇ ਸੁੱਤੇ।
ਜੋ ਇਹਨਾ ਦੀ ਹਾਂ ਵਿੱਚ ਨਾ ਹਾਂ ਮਿਲਾਵੇ।
ਪਦਵੀ ਦੇਸ਼ ਧ੍ਰੋਹੀ ਦੀ ਉਹ ਬੰਦਾ ਪਾਵੇ ।
ਜੋ ਆਖੇ ਇਹ ਗਲਤ ਹੈ ਨਾ ਕਰ ਸਰਕਾਰੇ।
ਆਖਣ ਪਾਕਿਸਤਾਨ ਨੂੰ ਕਰ ਲਵੀਂ ਤਿਆਰੇ।
ਗੁੰਡਾ ਗਰਦੀ ਕਰਨ ਲਈ ਇਕ ਫੌਜ ਬਣਾਈ।
ਅੱਖਾਂ ਉੱਤੇ ਹਾਕਮਾ ਨੇ ਜਾਣ ਬੈਠਾਈ।
ਹਰ ਥਾਂ ਤੇ ਹੀ ਆਪਣੀ ਉਹ ਟੰਗ ਅੜਾਉਂਦੇ।
ਜਾ ਕਿਸਾਨਾ ਤੇ ਉਹ ਪਥਰ ਵਰਸਾਉਂਦੇ।
ਸੜਕਾਂ ਤੇ ਸਰਕਾਰ ਨੇ ਕੀ ਕੀਤਾ ਕਾਰਾ।
ਰਾਹ ਖਰਾਬ ਪੁਟ ਕੇ ਕਰ ਦਿੱਤਾ ਸਾਰਾ।
ਕੰਧਾਂ ਕੱਢੀਆਂ ਪੱਕੀਆਂ ਰਾਹ ਜਰਾ ਨਾ ਛੱਡੇ।
ਤਿੱਖੇ ਕਿੱਲ ਜੜਾ ਕੇ ਸੜਕਾਂ ਤੇ ਗੱਡੇ।
ਵੇਖ ਹੈਰਾਨੀ ਹੋ ਰਹੀ ਇਹਨਾ ਦੇ ਲੇਖੇ।
ਏਦਾਂ ਦੇ ਅਵਰੋਧ ਨਾ ਕਿਧਰੇ ਵੀ ਵੇਖੇ।
ਬਾਰਡਰ ਪਾਕਿਸਤਾਨ ਦਾ ਤਾਰ ਕੰਡਿਆਲੀ।
ਇਹ ਤਾਂ ਉਸ ਤੋਂ ਵੱਧ ਹੀ ਦੇ ਰਿਹਾ ਦਿਖਾਲੀ।
ਜਿਹੜਾ ਵੀ ਹੱਕ ਮੰਗਦਾ ਉਹ ਦੇਸ਼ ਧ੍ਰੋਹੀ।
ਵੱਢਣ ਪੈਂਦੀ ਗੌਰਮਿੰਟ ਹੈ ਹਲਕੀ ਹੋਈ।
ਕਿਲੇ ਬੰਦੀਆਂ ਇਸ ਤਰਾਂ ਡਿੱਠੇ ਉਹ ਕਰਦੇ।
ਜਿੱਦਾਂ ਦੁਸ਼ਮਣ ਦੇਸ਼ ਤੋਂ ਕਰਦੇ ਨੇ ਡਰਦੇ।
ਏਨੀ ਫੋਰਸ ਹੱਦ ਤੇ ਹੁੰਦੀ ਲਗਵਾਈ ।
ਹੱਦ ਬੇਗਾਨੇ ਦੇਸ਼ ਦੀ ਜਾਪੇ ਬਣਵਾਈ।
ਨੈਤਿਕਤਾ ਦੇ ਤੋੜ ਕੇ ਸਭ ਹੱਦਾਂ ਬੰਨੇ।

ਬੇਸ਼ਰਮੀ ਨੂੰ ਘੋਲ ਕੇ ਭਰ ਪੀਤੇ ਛੰਨੇ।

ਹਾਕਮ ਕਿੱਲਾਂ ਬੀਜੀਆਂ ਹੁਣ ਸੜਕਾਂ ਵਾਹ ਕੇ।
ਪਾਣੀ ਨਫਰਤ ਵਾਲੜਾ ਉਸ ਪਾਇਆ ਚਾਹ ਕੇ।
ਫੁੱਟਿਆ ਅੰਕੁਰ ਫੁੱਟ ਦਾ ਫਿਰ ਸੱਦ ਕੇ ਖਾਕੀ
ਕਰਦੀ ਪਈ ਹੈ ਲੋਹੇ ਦੀਆਂ ਡਾਗਾਂ ਲੈ ਰਾਖੀ
ਪਾਣੀ ਪਾਇਆਂ ਪਿਆਰ ਦਾ ਨਹੀ ਉੱਗਦਾ ਲੋਹਾ
ਇਹਦੇ ਲਈ ਤਾਂ ਚਾਹੀਦੈ ਲਹੂਆਂ ਦਾ ਚੋਆ
ਉਤੇ ਮਜ਼੍ਹਬ ਜਨੂਨ ਦੀ ਸਪਰੇਅ ਕਰਵਾ ਕੇ
ਲੋਕ ਹਿਤਾਂ ਦੇ ਖਿਆਲ ਵਿਚ ਜਿਹਨਾ ਮਰਵਾ ਕੇ
ਪਾਈ ਖਾਦ ਕਲੇਸ਼ ਦੀ ਵਿਸ਼ਵਾਸ ਗਲਾ ਕੇ।
ਜਾਤਾਂ ਧਰਮਾਂ ਵਾਲੜਾ ਰੰਗ ਖੂਬ ਚੜ੍ਹਾ ਕੇ।
ਦੇਸ਼ ਗਦਾਰ ਸੱਦ ਕੇ ਕਰਵਾਈਆਂ ਵਾੜਾਂ
ਉਹਦੇ ਓਥੇ ਕੀਤੀਆਂ ਮਜ਼ਹਬਾਂ ਦੀਆਂ ਆੜਾਂ
ਰਾਖੀ ਉਹਦੀ ਕਰਨ ਨੂੰ ਕੀ ਕਰਦੀ ਕਾਰੇ
ਫੁੱਲਾਂ ਉਤੇ ਦੋਸਤੋ ਪਈ ਪੱਥਰ ਮਾਰੇ
ਆਖ ਰਹੀ ਕਿ ਫੁੱਲਾਂ ਤੋਂ ਕਿੱਲਾਂ ਨੂੰ ਖਤਰਾ
ਹਰਿਆਲੀ ਤੋਂ ਕਿੱਲਾਂ ਦੀਆਂ ਮਿੱਲਾਂ ਨੂੰ ਖਤਰਾ
ਸਾਡੀ ਸੁਣ ਲੈ ਗੱਲ ਇਹ ਫਿਰ ਕਿਹਾ ਕਿਸਾਨਾ
ਤੇਰੇ ਸਾਡੇ ਮੇਲ ਦਾ ਲੱਦ ਗਿਆ ਜਮਾਨਾ।
ਸਾਡੇ ਰਾਹ ਜੇ ਰੋਕਨੈ ਸਾਡੇ ਨਾ ਆਈਂ।
ਜੇ ਤੂੰ ਕਿੱਲਾਂ ਬੀਜੀਆਂ ਕਿੱਲਾਂ ਹੀ ਖਾਈਂ।

ਜਦ ਇਹ ਸ਼ੋਸ਼ਲ ਮੀਡੀਆ ਤੇ ਖਬਰਾਂ ਛਾਈਆਂ
ਮੂੰਹ ਵਿੱਚ ਸੁਣ ਕੇ ਉਂਗਲਾਂ ਦੁਨੀਆਂ ਨੇ ਪਾਈਆਂ।
ਦੁਨੀਆਂ ਪਾਵੇ ਲਾਹਨਤਾਂ ਤੱਕ ਉਲਟਾ ਕਾਰਾ।
ਲੱਗਾ ਹੋਣ ਵਿਰੋਧ ਸੀ ਫਿਰ ਬਹੁਤਾ ਭਾਰਾ।
ਇੰਜ ਬੇਗਾਨੇ ਦੇਸ਼ ਦੀ ਹੱਦ ਤੇ ਨਾ ਹੋਵੇ।
ਜਿਵੇਂ ਹਕੂਮਤ ਕੰਕਰੀਟ ਤੇ ਕਿੱਲਾਂ ਬੋਵੇ।
ਲੋਕ ਹਸਤੀਆਂ ਲਾਹਣਤਾਂ ਲੱਗੀਆਂ ਨੇ ਪਾਵਣ।
ਲੱਗੇ ਰੋਜ ਟਵਿਟਰਾਂ ਤੇ ਮੈਸੇਜ ਆਵਣ।
ਇਹ ਵੇਖ ਕੇ ਲੱਗੀਆਂ ਭਗਤਾਂ ਨੂੰ ਮਿਰਚਾਂ।

ਚੋਲੇ ਹੇਠ ਲੁਕਾ ਕੇ ਬਹਿ ਗਏ ਉਹ ਕਿਰਚਾਂ।
ਬੋਲੇ ਹਾਲੀਵੁੱਡ ਦੇ ਕੁਝ ਖਾਸ ਸਿਤਾਰੇ।
ਐਪਰ ਬਾਲੀ ਵੁਡ ਦੇ ਵਿਕ ਗਏ ਪਿਆਰੇ।
ਵੇਖ ਕਿਰਕਰੀ ਆਪਣੀ ਦੁਨੀਆਂ ਤੇ ਹੋਈ।
ਲੱਗੀ ਮੂੰਹ ਲੁਕਾਉਣ ਸੀ ਲੈ ਕਾਲੀ ਲੋਈ।
ਜਿਹੜੀ ਦੇਂਦੀ ਨਹੀ ਸੀ ਰੰਚਕ ਵੀ ਢਿੱਲਾਂ।
ਪੁੱਟਣ ਲੱਗੀ ਆਪ ਹੀ ਲੋਹੇ ਦੀਆਂ ਕਿੱਲਾਂ।
ਵਾਂਗ ਮੂਰਖਾਂ ਬੋਲਦੇ ਮੂੰਹ ਆਈ ਜੈਸੀ
ਦੇਵਣ ਐਪਰ ਰੋਜ ਹੀ ਕੋਈ ਉਪਮਾ ਐਸੀ।

ਪਹਿਲਾਂ ਹੀ ਤਾਂ ਓਸ ਨੇ ਕੋਈ ਕਸਰ ਨਾ ਛੱਡੀ
ਨਵੇਂ ਨਵੇਂ ਉਪਨਾਮ ਦੇ ਲੀਹ ਚਾੜ੍ਹਨ ਗੱਡੀ
ਹੁਣ ਕਹਿੰਦੀ ਹੈ ਇਹ ਨੇ ਅੰਦੋਲਨ ਜੀਵੀ।
ਕੂਕ ਕੂਕ ਕੇ ਆਖਦਾ ਦਿਨ ਰਾਤੀਂ ਟੀ ਵੀ।
ਅੱਸੀ ਹਿੱਸੇ ਆਖਦੀ ਸੋਧਾਂ ਕਰਵਾ ਲਓ।
ਵਿੱਚੋਂ ਧਾਰਾ ਕੱਢ ਕੇ ਚਾਹੇ ਚਾਰਾ ਪਾ ਲਓ
ਐਪਰ ਖੋਖੇ ਰੱਖਣੇ ਨੇ ਅਸੀਂ ਜਰੂਰੀ
ਹੈ ਸਵਾਲ ਨੱਕ ਦਾ ਸਮਝੋ ਮਜਬੂਰੀ
ਪਰ ਕਿਸਾਨਾ ਆਖਿਆ ਮਨਜੂਰ ਨਾ ਕਰੀਏ
ਭਾਵੇਂ ਲੱਖ ਮੁਸੀਬਤਾਂ ਸਿਰ ਉਤੇ ਜਰੀਏ
ਰਦ ਕਾਨੂੰਨ ਕਰੋ ਤਾਂ ਘਰ ਵਾਪਿਸ ਜਾਈਏ
ਨਹੀ ਤਾਂ ਏਥੇ ਬੈਠਕੇ ਹੀ ਨਾਹਰੇ ਲਾਈਏ

ਚੁਪ ਵੱਟ ਕੇ ਬਹਿ ਗਈ ਢੀਠ ਹੋਈ ਸਰਕਾਰ
ਸ਼ਰਮ ਪੀ ਗਈ ਘੋਟ ਕੇ ਕਰਦੀ ਉਲਟੀ ਕਾਰ
ਛੱਡਿਆ ਨਾ ਸਰਕਾਰ ਨੇ ਧਨੀਆਂ ਵਾਲਾ ਦਾ ਹੇਜ
ਫੇਰ ਕਿਸਾਨਾ ਸੋਚਿਆ ਕਰ ਅੰਦੋਲਨ ਤੇਜ
ਮਸਲਤ ਕੀਤੀ ਰੋਕੀਏ ਅੱਗੇ ਬਹਿ ਕੇ ਰੇਲ
ਜਾਂ ਫਿਰ ਆਖਣ ਜਾ ਕੇ ਆਪਾਂ ਭਰੀਏ ਜੇਲ੍ਹ
ਰਸਤੇ ਦਿੱਲੀ ਦੇ ਸਭ ਕਰੋ ਚੁਫੇਰਿਓਂ ਸੀਲ
ਤਾਂ ਭੈੜੀ ਸਰਕਾਰ ਇਹ ਆਵੇਗੀ ਵਿੱਚ ਕੀਲ

ਰੇਲਾਂ ਇੱਕ ਦਿਨ ਰੋਕੀਆਂ ਸਭ ਕਿਸਾਨਾ ਜਾ
ਤਾ ਕਿ ਇਸ ਸਰਕਾਰ ਦਾ ਘੁੱਟਿਆ ਜਾਵੇ ਸਾਹ
ਸਫਲ ਰਿਹਾ ਇਹ ਬੰਦ ਸੀ ਰੇਲਾਂ ਦਿੱਤੀਆਂ ਰੋਕ
ਬਹਿ ਗਏ ਪਟਰੀ ਮੱਲ ਕੇ ਜਾ ਜਾ ਸਾਰੇ ਲੋਕ
ਪਰ ਸਰਕਾਰੀ ਮੰਤਰੀ ਹੋਛੇ ਦੇਣ ਬਿਆਨ
ਲੋਕਾਂ ਦਾ ਭਟਕਾਉਣ ਪਏ ਧਰਨੇ ਵੱਲੋਂ ਧਿਆਨ।
ਗੈਰਜ਼ਿੰਮੇਦਾਰਾਨਾ ਦੇਣ ਬਿਆਨ ਹਜ਼ਾਰ
ਲਾਏ ਚਮਚੇ ਕੜਛੀਆਂ ਅੱਗੋਂ ਏਸੇ ਕਾਰ
ਪਹਿਲਾਂ ਕਹਿੰਦੇ ਧਰਨਿਆਂ ਉਤੇ ਥੋੜ੍ਹੇ ਲੋਕ
ਜਾਂ ਆਖਣ ਅੱਤਵਾਦੀਏ ਆਏ ਏਥੇ ਥੋਕ
ਜਦ ਕਿਰਸਾਨ ਪੰਜਾਬ ਦੇ ਪਹੁੰਚੇ ਹੁਮ ਹੁਮਾ
ਫਿਰ ਆਖਣ ਇਹ ਸਿੱਖ ਹੀ ਲੋਕ ਰਹੇ ਉਕਸਾ
ਪਾੜਾ ਹਿੰਦੂ ਸਿੱਖ ਦਾ ਪਾਵਣ ਕਰ ਕਰ ਆਸ
ਐਪਰ ਖਾਧੀ ਮੂੰਹ ਦੀ ਤੱਕ ਅੰਦੋਲਨ ਖਾਸ
ਫਿਰ ਹਰਿਆਣੇ ਵਾਲਿਆਂ ਦਿੱਤੀ ਘੱਤ ਵਹੀਰ
ਆਏ ਯੂ ਪੀ ਵਾਲੜੇ ਬਦਲ ਗਈ ਤਸਵੀਰ
ਖੇਤੀ ਬਾੜੀ ਮੰਤਰੀ ਦੇਵੇ ਫੇਰ ਬਿਆਨ
ਗੱਲ ਬਚਕਾਨਾ ਕਰੇ ਉਹ ਜਿਓਂ ਮੂਰਖ ਇਨਸਾਨ
ਆਖੇ ਐਵੇਂ ਕਰੀ ਹੈ ਹੱਦਾਂ ਉਤੇ ਭੀੜ
ਐਪਰ ਹਿੱਲੀ ਅੰਦਰੋਂ ਉਸ ਦੀ ਜਾਪੇ ਰੀੜ੍ਹ
ਲਿਖ ਲਿਖ ਭੇਜਣ ਰੋਜ ਹੀ ਸਰਕਾਰੀ ਫੁਰਮਾਨ
ਬਾਰਡਰ ਖਾਲੀ ਕਰ ਦਿਓ ਲੋਕ ਹੋਣ ਪ੍ਰੇਸ਼ਾਨ
ਭੀੜ ਕੀਤਿਆਂ ਇਸ ਤਰਾਂ ਨਾ ਬਦਲੇ ਮਜਮੂਨ
ਵਾਪਸ ਕਰਨੇ ਮੂਲ ਨਾ ਇਹ ਸਭ ਅਸੀਂ ਕਨੂੰਨ

ਭੁੱਲ ਗਏ ਕਿ ਅਸੀਂ ਸਾਂ ਜਦ ਸਰਕਾਰੋਂ ਬਾਹਰ
ਧਰਨੇ ਅਤੇ ਮੁਜ਼ਾਹਰਿਆਂ ਵਾਲੀ ਕਰਦੇ ਕਾਰ
ਭੁੱਲ ਜਾਣ ਸਭ ਹੋਰ ਤਾਂ ਇਹ ਨਾ ਸੱਕਣ ਭੁੱਲ।
ਹਾਸੋਹੀਣੀ ਬਾਤ ਹੈ ਜਾਣੇ ਖਲਕਤ ਕੁੱਲ।

ਤਿੰਨ ਮਹੀਨੇ ਬੀਤ ਗਏ ਸਿਰੇ ਨਾ ਲੱਗੀ ਗੱਲ
ਕੀਤਾ ਨਾ ਸਰਕਾਰ ਨੇ ਕੋਈ ਇਸਦਾ ਹੱਲ

ਐਪਰ ਉਤੇ ਧਰਨਿਆ ਰਿਹਾ ਸਵਾਇਆ ਜੋਸ਼
ਬੈਠ ਰਹੇ ਕਿਰਸਾਨ ਨੇ ਲਾਉਣ ਮੰਤਰੀ ਦੋਸ਼
ਲੰਗਰ ਓਦਾਂ ਚੱਲਦੇ ਓਵੇਂ ਈ ਰੌਣਕ ਢੇਰ
ਡਟੇ ਹੋਏ ਨੇ ਮੋਰਚੇ ਉੱਤੇ ਬੱਗੇ ਸ਼ੇਰ
ਸੱਚੀ ਸੱਚੀ ਗੱਲ ਇਹ ਮੂਲ ਨਹੀ ਹੈ ਝੂਠ।
ਅੱਗੋਂ ਵੇਖੋ ਬੈਠਦਾ ਕਿਹੜੀ ਕਰਵਟ ਊਠ।



## ਬੇੜਾ ਡੁੱਬ ਜਾਣੈ ਦੇਸ਼ ਦਾ

ਦੇਸ਼ ਦਿਓ ਸੁਣੋ ਖੇਵਟੋ ਦੇਸ਼ ਚੱਲਦਾ ਕਿਸਾਨਾ ਦੇ ਸਹਾਰੇ
ਬੇੜਾ ਡੁੱਬ ਜਾਣੈ ਦੇਸ਼ ਦਾ ਜੇ ਨਾ ਲੱਗਿਆ ਕਿਸਾਨ ਕਿਨਾਰੇ

ਅੰਨ ਖਾਂਦੇ ਦਿੱਤਾ ਜਿਸਦਾ ਉਹਨੂੰ ਵਿੱਚ ਨਾ ਕਰਜਿਆਂ ਮਾਰੋ
ਜਿਦੇ ਤੋਂ ਤਕਾਵੀ ਮੰਗਦੇ ਪਹਿਲਾਂ ਓਸ ਦਾ ਤਾਂ ਕਰਜਾ ਉਤਾਰੋ
ਘੜੋ ਨਾ ਕਾਨੂੰਨ ਚੰਦਰਾ ਜਿਹੜਾ ਮਰੇ ਨੂੰ ਹੋਰ ਪਿਆ ਮਾਰੇ
ਬੇੜਾ ਡੁੱਬ ਜਾਣੈ ਦੇਸ਼ ਦਾ ਜੇ ਨਾ ਲੱਗਿਆ ਕਿਸਾਨ ਕਿਨਾਰੇ

ਖਰਚੇ ਦਾ ਜੋੜ ਤੇ ਕਰੋ ਫੇਰ ਏਸ ਤੇ ਭਾਰ ਕੋਈ ਪਾਇਓ
ਸਾਰਾ ਅਨੁਪਾਤ ਮੇਲ ਕੇ ਭਾਅ ਜਿਣਸਾਂ ਦੇ ਹੋਰ ਵਧਾਇਓ
ਮਹਿੰਗੇ ਪੈ ਜਾਣ ਨਾ ਮਤੇ ਲੰਮੇ ਲੰਮੇ ਜੋ ਲਗਾਉਂਦੇ ਲਾਰੇ
ਬੇੜਾ ਡੁੱਬ ਜਾਣੈ ਦੇਸ਼ ਦਾ ਜੇ ਨਾ ਲੱਗਿਆ ਕਿਸਾਨ ਕਿਨਾਰੇ

ਅੱਧ ਵੱਢ ਲੈ ਜਾਂਦੀਆਂ ਖਾਦਾਂ ਤੇਲ ਕੀੜੇ ਮਾਰ ਦਵਾਈਆਂ
ਮਹਿੰਗੇ ਸੰਦ ਖੇਤੀ ਦੇ ਕੀ ਕਰ ਲਊ ਕਿਸਾਨ ਕਮਾਈਆਂ
ਕਿਸ਼ਤ ਟਰੈਕਟਰ ਦੀ ਸਾਰੀ ਜਿੰਦਗੀ ਨਾ ਮਰ ਕੇ ਉਤਾਰੇ
ਬੇੜਾ ਡੁੱਬ ਜਾਣੈ ਦੇਸ਼ ਦਾ ਜੇ ਨਾ ਲੱਗਿਆ ਕਿਸਾਨ ਕਿਨਾਰੇ

ਉਪਰੋਂ ਮਹਿੰਗਾਈ ਰੱਜ ਕੇ ਹਰ ਸ਼ੈ ਨੂੰ ਲੱਗੀ ਐ ਅੱਗ ਵੇਖੋ
ਜਿਣਸ ਰੁਪਈਆਂ 'ਚ ਵਧੇ, ਵਧੇ ਸੈਂਕੜੇ ਹੋਰ ਨਗ ਵੇਖੋ
ਮਹਿੰਗੀਆਂ ਵਿਆਹ ਸ਼ਾਦੀਆਂ ਰੋਗ ਸੋਗ ਦੇ ਖਰਚ ਨੇ ਭਾਰੇ
ਬੇੜਾ ਡੁੱਬ ਜਾਣੈ ਦੇਸ਼ ਦਾ ਜੇ ਨਾ ਲੱਗਿਆ ਕਿਸਾਨ ਕਿਨਾਰੇ

ਅੱਜ ਦੇ ਕਾਨੂੰਨ ਘਾੜਿਓ ਹਿਤ ਸਭ ਦਾ ਬਰਾਬਰ ਰੱਖਣਾ
ਪੈ ਜਾਏ ਕਿਰਸਾਨ ਨੂੰ ਔਖਾ ਹੋ ਕੇ ਜ਼ਹਿਰ ਮਤੇ ਚੱਖਣਾ
ਬਾਜਵਾ ਵਿਚਾਰੋ ਮੁੜ ਕੇ ਨਹੀ ਤੇ ਪੈਣਗੇ ਮਾਮਲੇ ਭਾਰੇ
ਬੇੜਾ ਡੁੱਬ ਜਾਣੈ ਦੇਸ਼ ਦਾ ਜੇ ਨਾ ਲੱਗਿਆ ਕਿਸਾਨ ਕਿਨਾਰੇ



## ਅੰਨ ਦਾਤੇ ਦਾ ਹਾਲ

ਇਹੋ ਹਾਲ ਪਛੋਕੜ ਦਾ ਸੀ, ਏਹੋ ਡਿੱਠਾ ਅੱਜ ਦਾ ਹੈ।
ਏਧਰ ਕੰਮ ਫਰਜ ਦਾ ਐਪਰ, ਓਧਰ ਕੰਮ ਗਰਜ ਦਾ ਹੈ।
ਛੁਰੀ ਉਤੇ ਖਰਬੂਜ਼ਾ ਡਿੱਗੇ, ਛੁਰੀ ਡਿੱਗੇ ਖਰਬੂਜ਼ੇ ਤੇ।
ਸਰਕਾਰਾਂ ਕਿਰਸਾਨਾ ਵਾਲਾ, ਰਿਸ਼ਤਾ ਐਸੇ ਚੱਜਦਾ ਹੈ।
ਅਤਰ ਫੁਲੇਲ ਅਮੀਰਾਂ ਉੱਤੇ, ਡੁਲ੍ਹਦਾ ਰੁੜ੍ਹਦਾ ਹੋਣਾ ਏਂ।
ਪਰ ਇਹਦੇ ਤਨ ਉੱਤੇ ਪੈ ਪੈ, ਘੱਟਾ ਮੁੜ੍ਹਕਾ ਵਗਦਾ ਹੈ।
ਬਣਨ ਕਾਨੂੰਨ ਕਿਸਾਨਾ ਖਾਤਰ, ਚੋਰ ਮੋਰੀਆਂ ਰੱਖ ਤਲੇ ਤੇ।
ਇਹਨਾਂ ਤੀਕਰ ਆਉਂਦੇ ਆਉਂਦੇ, ਖਾਲੀ ਪੀਪਾ ਵੱਜਦਾ ਹੈ।
ਨਿੱਕੀਆਂ ਵੱਡੀਆਂ ਜੋਕਾਂ ਇਹਦਾ, ਹਰ ਦਮ ਖ਼ੂਨ ਨਿਚੋੜਦੀਆਂ।
ਇਹ ਕੱਜਦਾ ਏ ਨੰਗ ਸਭਸ ਦਾ, ਇਹਦਾ ਕੋਈ ਨਾ ਕੱਜਦਾ ਹੈ।
ਇਸਦੇ ਘਰੇ ਜਿਣਸ ਤੇ ਭੋਅ ਦੇ, ਭਾਅ ਦਾ ਫਰਕ ਨਾ ਰੱਖਦੇ ਨੇ।
ਸ਼ਹਿਰੋਂ ਜਾ ਜਦ ਵਾਪਸ ਮੁੜਦੀ, ਓਦੋਂ ਸੋਨਾ ਸੱਜਦਾ ਹੈ।
ਭੁੱਖ ਦਾ ਦੈਂਤ ਦਬੱਲਿਆ ਏਹਨੇ, ਹਲਾਂ ਦਾਤੀਆਂ ਸਾਂਘੇ ਫੜ।
ਸੰਕਟ ਦਾ ਹਰ ਬੱਦਲ ਫਿਰ ਵੀ, ਇਹਦੇ ਸਿਰ ਤੇ ਗੱਜਦਾ ਹੈ।
ਜਿਹੜੀ ਦੁਨੀਆਂ ਨੂੰ ਇਹ ਦੇਂਦੈ, ਅਮ੍ਰਿਤ ਪੈਦਾ ਕਰ ਕਰ ਕੇ।
ਓਸੇ ਵਲੋਂ ਮਿਲਦਾ ਤੋਹਫਾ, ਫਾਂਸੀ ਜ਼ਹਿਰ ਕਰਜ ਦਾ ਹੈ।
ਓਏ ਰਸਾਇਣੀ ਓਏ ਤਾਜਰਾ, ਨਸ਼ੇ ਪਰੋਸੋ ਰੋਟੀ ਲੈ ?
ਬੇਸ਼ਰਮੋ ਨਾ ਆਏ ਤੁਹਾਨੂੰ, ਕੰਮ ਕਦੇ ਕੋਈ ਚੱਜਦਾ ਹੈ ।
ਇਸ ਦੇ ਦੁੱਧ ਤੋਂ ਪਾਣੀ ਮਹਿੰਗਾ, ਹੋਰ ਉਧਾਰਨ ਦਈਏ ਕੀ।
ਬਾਜਵਿਆ ਉਹ ਭੁੱਖਾ ਮਰਦਾ, ਹਰ ਕੋਈ ਜਿੱਥੋਂ ਰੱਜਦਾ ਹੈ।



# ਕ੍ਰਾਂਤੀ

ਵੱਖੋ ਵੱਖਰੇ ਝੰਡਿਆਂ ਹੇਠਾਂ
ਪੁੰਨ ਦਾਨ ਦੇ ਮੰਡਿਆਂ ਹੇਠਾਂ
ਜਾਤੀ ਵਾਦੀ ਕੰਡਿਆਂ ਹੇਠਾਂ
ਮਜ਼੍ਹਬੀ ਮੁੱਲਾਂ ਪੰਡਿਆਂ ਹੇਠਾਂ
ਵਿਹਲੜ ਲੁੱਚੇ ਲੰਡਿਆਂ ਹੇਠਾਂ
ਸਾਧ ਪਖੰਡੀ ਸੰਢਿਆਂ ਹੇਠਾਂ
ਜਿੰਨਾ ਚਿਰ ਇਹ ਜਨਤਾ ਸਾਡੀ
ਬੈਠੇ ਲੈ ਕੇ ਸੂਰਤ ਰੋਣੀ
ਕੋਈ ਕਰਾਂਤੀ ਸਫਲ ਨਾ ਹੋਣੀ

ਕਿਸਮਤ ਨੂੰ ਬਹਿ ਕੋਸਣਗੇ ਜੇ
ਚੰਗਾ ਬੁਰਾ ਨਾ ਸੋਚਣਗੇ ਜੇ
ਮੁਫਤੀ ਰੋਟੀ ਲੋਚਣਗੇ ਜੇ
ਆਪੇ ਫੱਟੀ ਪੋਚਣਗੇ ਜੇ
ਭੱਜ ਭੱਜ ਤੋਹਫੇ ਬੋਚਣਗੇ ਜੇ
ਬਹਿ ਨਾ ਗੰਦ ਖਰੋਚਣਗੇ ਜੇ
ਓਨਾ ਚਿਰ ਇਸ ਭਾਰਤ ਵਿਚੋਂ
ਨਹੀਂ ਟਲਣੀ ਕੋਈ ਅਨਹੋਣੀ
ਕਦੇ ਕਰਾਂਤੀ ਸਫਲ ਨਾ ਹੋਣੀ

ਹਿਤ ਸਵਾਰਥ ਛੱਡਣਗੇ ਨਾ
ਸੰਗਲ ਪੈਰੋਂ ਵੱਢਣਗੇ ਨਾ
ਮੂੰਹ ਮੁਫਤ ਲਈ ਟੱਡਣਗੇ ਨਾ
ਸੋਚ ਗੁਲਾਮੀ ਕੱਢਣਗੇ ਨਾ
ਝੋਲੀ ਕਿਧਰੇ ਅੱਡਣਗੇ ਨਾ
ਅਣਖੀ ਝੰਡੇ ਗੱਡਣਗੇ ਨਾ
ਵੱਖਰਾ ਚੋਗਾ ਪਾ ਕੇ ਉਹਨਾ
ਵੱਖੋ ਵੱਖਰੀ ਨਸਲ ਫਸਾਉਣੀ
ਕੋਈ ਕਰਾਂਤੀ ਸਫਲ ਨਾ ਹੋਣੀ

ਨਿਜੀ ਹਿਤਾਂ ਨੂੰ ਕਰ ਇਕਵਾਸਾ
ਜਾਤਵਾਦ ਤੋਂ ਵਟ ਕੇ ਪਾਸਾ
ਮਜਹਬੀ ਮਸਲਾ ਫਿਰੇ ਨਿਰਾਸਾ
ਹਾਕਮ ਦਾ ਛੱਡ ਕੇ ਭਰਵਾਸਾ
ਮੰਗਣ ਵਾਲਾ ਭੰਨ ਕੇ ਕਾਸਾ
ਝੂਠਾ ਸਮਝਣ ਲੋਕ ਦਿਲਾਸਾ
ਨਿਕਲਣ ਏਸ ਤਲਿਸਮ ਵਿੱਚੋਂ
ਜਦੋਂ ਸਮਝ ਕੇ ਚਾਲ ਘਿਨਾਉਣੀ
ਫੇਰ ਕਰਾਂਤੀ ਸਫਲ ਹੈ ਹੋਣੀ

ਸਾਰੇ ਚੁੱਕਣ ਇਕੋ ਝੰਡਾ
ਪਾ ਕੇ ਲੋਕ ਹਿਤਾਂ ਦਾ ਡੰਡਾ
ਛੱਡ ਕੇ ਲੋਕ ਵਖਾਵਾ ਫੰਡਾ
ਕੱਢ ਸਵਾਰਥ ਵਾਲਾ ਕੰਡਾ
ਖ਼ੂਨ ਗਰਮ ਤੇ ਜਿਗਰਾ ਠੰਡਾ
ਸੋਧਣ ਲੋਟੂ ਲੁੱਚਾ ਲੰਡਾ
ਬਾਜਵਿਆ ਕਿਰਤੀ ਕਿਰਸਾਨਾ
ਜਾਂ ਰਲ ਇੱਕੋ ਲਹਿਰ ਚਲੌਣੀ
ਫੇਰ ਕਰਾਂਤੀ ਸਫਲ ਹੈ ਹੋਣੀ



## ਹੋਸ਼ ਕਰ ਹਾਕਮ

ਜਦੋਂ ਤਰਕ ਤੋਂ ਹਾਰਦਾ ਮੂੜ ਬੰਦਾ,
ਓਦੋਂ ਹੱਥ ਹਥਿਆਰਾਂ ਨੂੰ ਪਾ ਲੈਂਦਾ।
ਜਦੋਂ ਏਕਤਾ ਦੀ ਵੇਖੇ ਲਾਮਡੋਰੀ
ਅੱਧੇ ਨਿੰਦ ਤੇ ਅੱਧੇ ਸਲਾਹ ਲੈਂਦਾ।
ਸੱਚ ਸਾਹਵੇਂ ਨਾ ਗਲੇ ਜਦ ਦਾਲ ਉਹਦੀ,
ਫੇਰ ਝੂਠ ਵਾਲੇ ਕੋਲੇ ਪਾ ਲੈਂਦਾ।
ਜਦੋਂ ਕੰਨ ਵਿਰੋਧ ਨਾ ਝੱਲ ਸੱਕਣ,
ਚਮਚੇ ਕੜਛੀਆਂ ਫੇਰ ਵਜਾ ਲੈਂਦਾ।

ਕੀਤੀ ਹੱਕ ਦੀ ਗੱਲ ਜਾਂ ਨਾਲ ਹਾਕਮ,
ਅੱਗੋਂ ਠੱਗ ਲੁਟੇਰੇ ਬਤਾਉਣ ਲੱਗਾ।
ਖੁੱਲ੍ਹ ਗਿਆ ਜਾਂ ਝੂਠ ਦਾ ਪਾਜ ਉਹਦਾ,
ਜਾਦੂ ਜੁਮਲਿਆਂ ਹੇਠ ਲੁਕਾਉਣ ਲੱਗਾ।
ਵੇਖੇ ਲੋਕ ਜਾਂ ਚੋਰ ਨੇ ਜਾਗ ਪਏ ਨੇ
ਅੱਖਾਂ ਉਹਨਾ ਦੀਆਂ ਚ ਘੱਟਾ ਪਾਉਣ ਲੱਗਾ।
ਐਬ ਲੋਕ ਜਾਂ ਉਹਦੇ ਗਿਣਾਉਣ ਲੱਗੇ
ਅੱਗੋਂ ਮੁਰਦਿਆਂ ਤੇ ਦੂਸ਼ਣ ਲਾਉਣ ਲੱਗਾ।

ਅਸੀਂ ਜਿਉਂਦਿਆਂ ਦੀ ਦੱਸੀ ਲੋੜ ਉਹਨੂੰ
ਮੁਰਦੇ ਕਬਰਾਂ ਚੋਂ ਕੱਢ ਵਖਾਉਣ ਲੱਗਾ।
ਉਹਨੂੰ ਆਖਿਆ ਘਰ ਸਵਾਰ ਸਾਡਾ,
ਵੇਚਣ ਲਈ ਮਨਸੂਬੇ ਬਣਾਉਣ ਲਗਾ।
ਬਿੱਲਾ ਦੁਧ ਦੀ ਰਾਖੀ ਬੈਠਾ ਬੈਠੇ,
ਉਹ ਤਾਂ ਰੋਜ ਮਲਾਈ ਉਡਾਉਣ ਲਗਾ।
ਦਰਜੀ ਕਿਹਾ ਕੁਚੱਜਾ ਸਹੇੜ ਬੈਠੇ
ਸੀਣਾਂ ਉਲਟੀਆਂ ਪੁਲਟੀਆਂ ਲਾਉਣ ਲੱਗਾ

ਕਿਹਾ ਕਦੋਂ ਅਮੀਰਾਂ ਦਾ ਸੋਚ ਨਾ ਤੂੰ ,
ਪਰ ਕਿਓਂ ਜੇਬ ਗਰੀਬਾਂ ਦੀ ਕੱਟਦਾ ਏਂ ।
ਕੀਤਾ ਖਰਚਾਂ ਕਿਸਾਨ ਨਿਢਾਲ ਪਹਿਲਾਂ ,
ਉਤੋਂ ਵੰਡ ਕਾਣੀ ਕਰਕੇ ਫੱਟਦਾ ਏਂ।
ਜੜ੍ਹੀਂ ਪਾਣੀ ਬਹਾਨੇ ਤੂੰ ਤੇਲ ਦੇਵੇਂ,
ਪੋਹਲੀ ਵਾਸਤੇ ਕਣਕ ਨੂੰ ਪੱਟਦਾ ਏਂ।
ਵਾਦੇ ਕੀਤੇ ਨਿਭਾ ਜੇ ਮਰਦ ਹੈਂ ਤਾਂ,
ਹੁਣ ਥੁੱਕ ਕੇ ਕਾਸਨੂੰ ਚੱਟਦਾ ਏਂ ।



# ਕਿਸਾਨ ਅੰਦੋਲਨ ਦੀ ਵਾਰ

ਲੈ ਆਈ ਜਦੋਂ ਕਾਨੂੰਨ ਇਹ, ਤਿੰਨ ਖਤਰਨਾਕ ਸਰਕਾਰ।
ਮੱਥਾ ਠਣਕਿਆ ਕਿਰਤੀ ਵਰਗ ਦਾ, ਕਿਰਸਾਨ ਹੋਏ ਬੇਜਾਰ।
ਲੋਕੀਂ ਘੱਤ ਵਹੀਰਾਂ ਤੁਰ ਪਏ, ਖੜਕਾਉਣ ਦਿੱਲੀ ਦਾ ਬਾਰ
ਅੱਗੋਂ ਅਟਕਾਂ ਲਾ ਸਰਕਾਰ ਨੇ, ਦਿਤੇ ਬੈਰੀਕੇਡ ਉਸਾਰ
ਕਿਧਰੇ ਸੜਕਾਂ ਉੱਤੇ ਪੁੱਟ ਤੇ ਓਹਨੇ ਟੋਏ ਪਾਣੀ ਹਾਰ
ਅਟਕਾਂ ਸਭ ਕਿਰਸਾਨਾ ਭੰਨੀਆਂ ਗਏ ਲੰਘ ਜੈਕਾਰੇ ਮਾਰ
ਕਿਧਰੋਂ ਹੜ੍ਹ ਜਨਤਾ ਦਾ ਆ ਗਿਐ ਇਹ ਸੋਚ ਰਹੀ ਸਰਕਾਰ
ਅੱਗੋਂ ਬੈਰੀਕੇਡ ਹਟਾ ਕੇ, ਦੁੱਲੇ ਲੰਘੇ ਛਾਲਾਂ ਮਾਰ।
ਓਥੇ ਜਾ ਕੇ ਸੜਕਾਂ ਮੱਲੀਆਂ, ਤੇ ਬਹਿ ਗਏ ਰਾਹ ਵਿਚਕਾਰ।
ਥਾਂ ਥਾਂ ਝੱਟ ਸਟੇਜ ਬਣਾ ਲਏ, ਤੇ ਹੋਣ ਲੱਗੇ ਜੈ ਕਾਰ ।
ਕਹਿੰਦੇ ਸੁੱਤੀ ਪਈ ਜਗਾਵਣੀ ਹੈ ਇਹ ਬੋਦੀ ਸਰਕਾਰ
ਜਿਹੜੀ ਮਾਰੂ ਘੜਦੀ ਨੀਤੀਆਂ ਬਣ ਧਨਵਾਨਾਂ ਦੀ ਯਾਰ
ਵਾਪਸ ਕਾਲੇ ਬਿਲ ਕਰਾਵਣੇ ਜਿਹੜੇ ਸਾਨੂੰ ਕਰਨ ਲਾਚਾਰ
ਇਹਨਾ ਦਿਨ ਦੀਵੀਂ ਹੀ ਖੋਲ੍ਹਿਆ ਹੈ ਲੁੱਟ ਦਾ ਖਾਸ ਬਜਾਰ
ਪਹਿਲਾਂ ਪਿਆ ਕਿਸਾਨ ਨਪੀੜਿਆ ਇਸ ਹੋਰ ਵਧਾਇਆ ਭਾਰ
ਉਹਨੇ ਲੀਡਰ ਸੱਦੇ ਮੇਜ ਤੇ ਕਿ ਕਰੀਏ ਬੈਠ ਵਿਚਾਰ
ਨਿਕਲਿਆ ਨਾ ਕੁਝ ਕੱਢਣ ਪਾਉਣ ਨੂੰ ਬੱਸ ਛੇੜ ਲਈ ਤਕਰਾਰ
ਐਪਰ ਤਰ ਤੇ ਲੂਣ ਘਸਾ ਕੇ ਝੱਟ ਨੇਤਾ ਨਿਕਲੇ ਬਾਹਰ
ਆਖਣ ਕਿਰਤੀ ਰੱਦ ਕਰਵਾ ਕੇ ਹੀ ਜਾਵਾਂਗੇ ਘਰ ਬਾਰ
ਭਰ ਭਰ ਢੁੱਕੇ ਲੋਕ ਟਰਾਲੀਆਂ ਤੇ ਹੋਈ ਭੀੜ ਅਪਾਰ
ਆਖਣ ਇਹ ਅੜੀਅਲ ਸਰਕਾਰ ਹੈ ਗੱਲ ਮੁੱਢੋਂ ਦਵੇ ਨਕਾਰ
ਵੀਰੇ ਇਹ ਮਾਵਾਂ ਦੇ ਲਾਡਲੇ ਡਟ ਬੈਠੇ ਇਸ ਪ੍ਰਕਾਰ
ਮੰਗਾਂ ਬਿਨਾ ਮਨਾਏ ਆਖਦੇ ਨਹੀ ਕਰਨਾ ਕਾਰ ਵਿਹਾਰ
ਉਤੋਂ ਠੰਡ ਕੜਾਕੇ ਕੱਢਦੀ, ਫਿਰ ਵੀ ਨਾ ਮੰਨਣ ਹਾਰ
ਚੇਤੇ ਕਰ ਸਾਕਾ ਸਰਹੰਦ ਦਾ ,ਲਾਹ ਦੇਣ ਵਕਤ ਦਾ ਭਾਰ
ਲੰਗਰ ਚੱਲਣ ਲੱਗੇ ਬਹੁਤ ਹੀ ਨਹੀ ਗਿਣਤੀ ਵਿੱਚ ਸ਼ੁਮਾਰ
ਰਸਤਾਂ ਭਰ ਭਰ ਆਉਣ ਟਰੱਕ ਵੀ ਨਾ ਟੁੱਟੇ ਲੱਗੀ ਲਾਰ
ਵੇਖੇ ਛੱਤੀ ਪਦਾਰਥ ਵਰਤਦੇ, ਫਲ ਮੇਵੇ ਖਾਸ ਅਹਾਰ
ਕਰਦੇ ਰੋਹ ਭਰੀਆਂ ਤੇ ਸੱਚੀਆਂ ਤਕਰੀਰਾਂ ਰੋਜ ਹਜਾਰ
ਵੇਖੇ ਗਿਣ ਗਿਣ ਪਾਜ ਉਘੇੜਦੇ,ਕਰ ਪਰਦੇ ਪਾੜ ਲੰਗਾਰ

ਖਿੱਦੋ ਪਏ ਫਰੋਲਣ ਤਖਤ ਦੀ ਕੱਢ ਲੀਰਾਂ ਦੇਣ ਖਿਲਾਰ
ਇਹ ਨੇ ਵਾਰਸ ਓਸ ਫਕੀਰ ਦੇ ਜਿਸ ਤਰਕ ਸੋਚ ਦੀ ਧਾਰ
ਸੀ ਜੱਗ ਜਿੱਤਿਆ ਨਾਲ ਵਿਚਾਰ ਦੇ ਦੇ ਅਕਲ ਇਲਮ ਦੀ ਮਾਰ
ਬਾਬੇ ਨਾਨਕ ਆਖਿਆ ਬਾਬਰਾ ਤੂੰ ਬਣਿਆ ਰਹਿ ਸਰਦਾਰ
ਐਪਰ ਕੰਮ ਰਾਜਿਆਂ ਵਾਲੜੇ ਕਰ ਛੱਡ ਕੇ ਉਲਟੀ ਕਾਰ
ਚਾਹੀਏ ਪਰਜਾ ਪਾਲਕ ਬਾਦਸ਼ਾਹ ਇਹ ਧਰਮ ਕਹੇ ਸੰਸਾਰ
ਤੂੰ ਵੀ ਫਰਜ਼ ਪਛਾਣੀ ਆਪਣਾ ਨਾ ਪਰਜਾ ਨੂੰ ਹੀ ਮਾਰ
ਹੈ ਗੁਰ ਤੇਗ ਬਹਾਦਰ ਆਖਿਆ ਭੈ ਦੇਣਾ ਨਾ ਦਰਕਾਰ
ਐਪਰ ਨਾ ਮੰਨੀਏ ਭੈਅ ਕਿਸੇ ਦਾ, ਇਹ ਸਾਡਾ ਖਾਸ ਵਿਹਾਰ
ਏਥੇ ਲੋਕ ਰਾਜ ਹੈ ਹਿੰਦ ਵਿੱਚ, ਜੇ ਗੌਰ ਕਰੇ ਸਰਕਾਰ
ਚਲਦਾ ਦੇਸ਼ ਸੀ ਇਹਨਾ ਬਿਨਾ ਵੀ ਫਿਰ ਇਹਦੀ ਕੀ ਦਰਕਾਰ
ਤੂੰ ਆਖੇਂ ਫਾਇਦਾ ਕਰਾਂ ਮੈਂ ਉਹ ਕਰਦੇ ਨੇ ਇਨਕਾਰ
ਮਸਲਾ ਅੰਨ ਦਾਤਾ ਦੇ ਹੱਕ ਦਾ ਇਹ ਗਲਤੀ ਜਰਾ ਸੁਧਾਰ
ਜਿਦ ਨੂੰ ਛੱਡਣਾ ਚੰਗਾ ਬਾਜਵਾ ਜੋ ਦੇਵੇ ਖੇਡ ਖਿਲਾਰ



## ਸ਼ੇਅਰ

ਸੁਣੋ ਕਿਰਤੀ ਕਿਰਸਾਨੋ ਗੱਲ ਕੰਮ ਦੀ ਹੈ,
ਕਾਮਯਾਬੀਆਂ ਦਾ ਇਹੋ ਮੰਤ ਭਾਈ।

ਜਾਤ ਧਰਮ ਤੇ ਪਾਰਟੀ ਛੱਡ ਪਿੱਛੇ,
ਬਣ ਜਾਓ ਸੱਚੇ ਸੁੱਚੇ ਸੰਤ ਭਾਈ।

ਇੱਕੋ ਜਾਤ ਕਿਰਸਾਨੀ ਤੇ ਧਰਮ ਹਿੰਦੀ,
ਇੱਕੋ ਪਾਰਟੀ ਆਦਿ ਤੇ ਅੰਤ ਭਾਈ।

ਲੂੰਬੜ ਚਾਲਾਂ ਦੇ ਵਿੱਚ ਨਾ ਫਸ ਜਾਣਾ,
ਫਾਨੇ ਲਾਉਣਗੇ ਆਣ ਬੇਅੰਤ ਭਾਈ।



## ਤੇਰੇ ਹੱਕਾਂ ਉੱਤੇ ਡਾਕੇ

ਮੇਰੇ ਦੇਸ਼ ਦੇ ਕਿਸਾਨਾ, ਜਾਗ ਪਿਆ ਏ ਜ਼ਮਾਨਾ।
ਤੂੰ ਤਾਂ ਅਜੇ ਵੀ ਏਂ ਸੁੱਤਾ, ਤੇਰਾ ਲੁੱਟਿਆ ਖ਼ਜਾਨਾ ।
ਹੁਣ ਉੱਠ ਕੇ ਸੰਭਾਲ, ਖੇਤ ਖਾ ਗਈਆਂ ਵਾੜਾਂ।
ਤੇਰੇ ਹੱਕਾਂ ਉੱਤੇ ਡਾਕੇ, ਮਾਰ ਰਹੀਆਂ ਲੋਟੂ ਧਾੜਾਂ।

ਮਿੱਧ ਸੱਪਾਂ ਦੀਆਂ ਸਿਰੀਆਂ, ਉਗਾਵੇਂ ਖੇਤੀ ਦਾਣੇ।
ਤੇਰੀ ਮਿਹਨਤ ਦਾ ਮੁੱਲ, ਏਥੇ ਕੋਈ ਨਾ ਪਛਾਣੇ।
ਖ਼ੂਨ ਪੀ ਗਈਆਂ ਜੋਕਾਂ,ਰਹੀਆਂ ਹੱਡੀਆਂ ਤੇ ਨਾੜਾਂ।
ਹੁਣ ਉੱਠ ਕੇ ਸੰਭਾਲ, ਖੇਤ ਖਾ ਗਈਆਂ ਵਾੜਾਂ।

ਮੰਡੀ ਰੋਲਦੇ ਜਿਣਸ, ਤੇਰੀ ਮੋਤੀਆਂ ਦੇ ਤੁੱਲ ।
ਤੇਰੇ ਹੱਥੋਂ ਖੋਹ ਕੇ ਕਰ ਦੇਣ, ਦਸ ਗੁਣਾ ਮੁੱਲ ।
ਚੱਬੇ ਤੇਰੇ ਅਰਮਾਨ, ਵੇਖ ਇਹਨਾ ਬਘਿਆੜਾਂ।
ਹੁਣ ਉੱਠ ਕੇ ਸੰਭਾਲ, ਖੇਤ ਖਾ ਗਈਆਂ ਵਾੜਾਂ।

ਮਹਿੰਗੇ ਖੇਤੀ ਵਾਲੇ ਸੰਦ, ਤੇਲ ਖਾਦਾਂ ਅਤੇ ਪਾਣੀ।
ਏਥੇ ਸੁਣਦਾ ਨਾ ਕੋਈ, ਤੇਰੇ ਦੁੱਖਾਂ ਦੀ ਕਹਾਣੀ।
ਇਹਨਾ ਖ਼ੂਨੀ ਘੜਿਆਲਾਂ,ਦੀਆਂ ਤੋੜ ਸੁੱਟ ਦਾੜ੍ਹਾਂ।
ਹੁਣ ਉੱਠ ਕੇ ਸੰਭਾਲ, ਖੇਤ ਖਾ ਗਈਆਂ ਵਾੜਾਂ।

ਫੇਰ ਭਾਗੋ ਦਿਆਂ ਵਾਰਸਾਂ, ਨੇ ਤਿੱਖੇ ਕੀਤੇ ਡੰਗ।
ਬ੍ਰਹਮ ਭੋਜ ਹੋਣ ਮਹਿਲੀਂ, ਭੁੱਜੇ ਕਿਰਤੀ ਦੇ ਭੰਗ।
ਫੇਰ ਲਾਲੋ ਦਿਨ ਕੱਟੇ, ਖਾ ਕੇ ਜ਼ੁਲਮੀ ਲਤਾੜਾਂ।
ਹੁਣ ਉੱਠ ਕੇ ਸੰਭਾਲ,ਖੇਤ ਖਾ ਗਈਆਂ ਨੇ ਵਾੜਾਂ।

ਸਮਾਂ ਬਾਜਵਾ ਸਿਖਾਵੇ, ਸੁਖੀ ਜੀਣ ਵਾਲਾ ਢੰਗ।
ਨਾਲ ਏਕਤਾ ਦੇ ਜਿੱਤੀ ਜਾਂਦੀ, ਹੱਕਾਂ ਵਾਲੀ ਜੰਗ।
ਆਓ ਰਲ ਕੇ ਲੁਟੇਰੇ, ਦੀਆਂ ਭੰਨੀਏ ਬੁਥਾੜਾਂ।
ਹੁਣ ਉੱਠ ਕੇ ਸੰਭਾਲ,ਖੇਤ ਖਾ ਗਈਆਂ ਨੇ ਵਾੜਾਂ।



## ਤਾਲੀ ਮਾਰੋ

ਬਾਬਾ ਕਹਿੰਦਾ ਤਾਲੀ ਮਾਰੋ ਦਿਲ ਦਾ ਸੰਵਰੇ ਕੋਨਾ
ਰਾਜਾ ਆਖੇ ਤਾਲੀ ਮਾਰੋ ਹੋ ਜਾਏ ਦੂਰ ਕਰੋਨਾ

ਅਸੀਂ ਤੁਹਾਡੇ ਰੱਬ ਦੇ ਰਾਖੇ ਸਭ ਸਾਡੀ ਜੈ ਬੋਲੋ
ਫੂਕ ਮਾਰ ਕੇ ਕਰ ਦੇਵਾਂਗੇ ਪਿੱਤਲ ਦਾ ਵੀ ਸੋਨਾ

ਇਹ ਪ੍ਰਸ਼ਾਦ ਸਮਝ ਕੇ ਛਕ ਲਓ ਭੁੱਖ ਲੱਗਣ ਨਾ ਦੇਵੇ
ਭਗਤੋ ਰੱਬ ਦਾ ਨਾਂ ਲੈ ਆਖੋ ਮਿੱਠਾ ਏ ਧਰਕੋਨਾ

ਮੰਦਰ ਬਣ ਜਾਵੇ ਤਾਂ ਓਥੋਂ ਸਭੇ ਮਿਲਣ ਮੁਰਾਦਾਂ
ਰੁਜ਼ਗਾਰਾਂ ਦੀ ਲੋੜ ਨਾ ਕੋਈ ਪੱਕਾ ਕਰੀਏ ਟੋਨਾ

ਜੇਕਰ ਦੇਵ ਨਰਾਜ ਰਿਹਾ ਤਾਂ ਬਹੁਤ ਅਜਾਬ ਪਏਗਾ
ਜੇਕਰ ਰੱਖੀਏ ਸਿਦਕ ਸਬੂਰੀ ਕਾਨਾ ਹੋ ਜਾਏ ਪੋਨਾ

ਧਰਮ ਸਿਆਸਤ ਪੀਹ ਕੇ ਕੀਤਾ ਨੁਸਖਾ ਤਿਆਰ ਅਨੋਖਾ
ਬਣ ਜਾਵੇਗਾ ਲਾ ਸਰਕਾਰੀ ਇਹ ਸਮਝੋ ਤ੍ਰਿਕੋਨਾ

ਭੁੱਖਿਆਂ ਤਾਈਂ ਇੰਟਰਨੈਟ ਤੇ ਰੋਟੀ ਭੇਜ ਦਿਆਂਗੇ
ਮਤ ਬੀਜੇ ਕੋਈ ਕਣਕ ਬਾਜਵਾ ਮਤ ਬੀਜੇ ਕੋਈ ਝੋਨਾ



## ਜਾਗੋ

ਜਾਗ ਕਿਸਾਨਾ ਜਾਗ ਬਈ ਹੁਣ ਜਾਗੋ ਆਈ ਆ
ਹੱਕਾਂ ਉੱਤੇ ਡਾਕੇ ਪੈਂਦੇ ਨਵਾਂ ਸੰਦੇਸ਼ ਲਿਆਈ ਆ
ਬਈ ਹੁਣ ਜਾਗੋ ਆਈ ਆ

ਕਾਲੇ ਵੇਖ ਕਨੂੰਨ ਬਣਾਏ ਹੁਣ ਇਹਨਾ ਸਰਕਾਰਾਂ
ਕਿਰਤੀ ਤੇ ਕਿਰਸਾਨਾ ਉੱਤੇ ਪਾਉਣ ਅਵੱਲੀਆਂ ਮਾਰਾਂ
ਪਹਿਲਾਂ ਹੀ ਮਹਿੰਗਾਈ ਕਰਕੇ ਜਾਨ ਮੁੱਠੀ ਵਿੱਚ ਆਈ ਆ - ਬਈ ਹੁਣ...

ਖੇਤਾਂ ਦੇ ਪੁੱਤ ਰੋਲਣ ਖਾਤਰ ਇਹ ਮਨਸੂਬੇ ਘੜਦੇ
ਜਿੰਨ੍ਹਾਂ ਦਾ ਦਿੱਤਾ ਅੰਨ ਖਾਂਦੇ ਉਹਨਾ ਦੇ ਸੰਗ ਲੜਦੇ
ਉਸ ਥਾਲੀ ਵਿੱਚ ਕਰਨ ਮਘੋਰਾ ਜਿਸ ਵਿੱਚ ਰੋਟੀ ਖਾਈ ਆ - ਬਈ ਹੁਣ...

ਵੇਖ ਤੇਰਿਆਂ ਭਾਈਆਂ ਜਾ ਕੇ ਦਿੱਲੀ ਡੇਰੇ ਲਾਏ
ਜਿਗਰੇ ਬਹੁਤ ਬੁਲੰਦ ਉਹਨਾ ਦੇ ਜਰਾ ਨਹੀ ਘਬਰਾਏ
ਕਿਰਸਾਨਾ ਦੀ ਵੇਖ ਏਕਤਾ ਗੌਰਮਿੰਟ ਘਬਰਾਈ ਆ - ਬਈ ਹੁਣ...

ਤੂੰ ਵੀ ਉੱਠ ਕੇ ਸਾਂਭ ਮੋਰਚਾ ਬਾਜੀ ਹੈ ਸਿਰ ਧੜ ਦੀ
ਹੱਕ ਲਏ ਬਿਨ ਮੁੜਨਾ ਨਾਹੀ ਕਲਾ ਰਹੇਗੀ ਚੜ੍ਹਦੀ
ਮੰਗਿਆਂ ਹੱਕ ਨਾ ਦੇਵੇ ਜੇਕਰ ਖੋਹਣੇ ਨਾਲ ਸਫਾਈ ਆ - ਬਈ ਹੁਣ...

ਵਿੱਚ ਜੋਸ਼ ਦੇ ਹੋਸ਼ ਨਾ ਖੋਹੀਂ ਏਕਾ ਰੱਖ ਬਣਾ ਕੇ
ਮੰਜਲ ਨਾਲ ਹੌਂਸਲੇ ਮਿਲਦੀ ਹਿੰਮਤ ਨੂੰ ਅਪਣਾ ਕੇ
ਦਿੱਲੀ ਨੇ ਝੁਕ ਜਾਣਾ ਛੇਤੀ ਵੇਖ ਤੇਰੀ ਚਤੁਰਾਈ ਆ - ਬਈ ਹੁਣ...

ਜਾਗ ਕਿਸਾਨਾ ਜਾਗ ਬਈ ਹੁਣ ਜਾਗੋ ਆਈ ਆ
ਹੱਕਾਂ ਉੱਤੇ ਡਾਕੇ ਪੈਂਦੇ ਨਵਾਂ ਸੰਦੇਸ਼ ਲਿਆਈ ਆ
ਬਈ ਹੁਣ ਜਾਗੋ ਆਈ



# ਅੱਤ ਖੁਦਾ ਦਾ ਵੈਰ

ਨੌ ਸੌ ਚੂਹਾ ਖਾ ਕੇ, ਬਿੱਲੀ ਚੱਲੀ ਹੱਜ ।
ਚੂਹਿਆਂ ਨੂੰ ਵਰਚਾਂਵਦੀ, ਲਾ ਲਾ ਵੇਖੋ ਪੱਜ।
ਮਨੋ ਨਾ ਗਈਆਂ ਕਾਲਖਾਂ, ਆਈ ਗੰਗ ਨਹਾ।
ਧਰਮ ਸਥਾਨੀ ਭਟਕਦੀ, ਰਹੀ ਲੋਕ ਭਰਮਾ।
ਕਰਤੂਤਾਂ ਨੇ ਜਾਣ ਗਏ, ਹੁਣ ਨਾ ਫਸਣ ਮਾਸੂਮ।
ਉਹਦੀ ਛਾਤਰਤਾ ਦਾ, ਹੋਇਆ ਹਾਲ ਮਲੂਮ।
ਮਾਸੀ ਹੈ ਉਹ ਸ਼ੇਰ ਦੀ, ਤਸਬੀ ਫੜ ਕੇ ਹੱਥ।
ਭੋਲੇ ਲੋਕ ਫਸਾਉਣ ਲਈ, ਪਈ ਘੁਮਾਉਂਦੀ ਤੱਥ।
ਅੱਖਾਂ ਬੈਠੀ ਮੀਟ ਕੇ, ਕਰ ਸਾਧੂ ਦਾ ਭੇਖ।
ਮੱਥੇ ਰੇਖ ਸ਼ੈਤਾਨ ਦੀ, ਨਾਲ ਗੌਰ ਦੇ ਵੇਖ ।
ਮਿਤਰਤਾਈ ਓਸ ਦੀ, ਬਾਘ ਸ਼ਿਕਰਿਆਂ ਨਾਲ ।
ਦਿਲ ਪੱਥਰ ਪਰ ਕੇਰਦੀ, ਹੰਝੂ ਜਿਓ ਘੜਿਆਲ ।
ਮੌਕਾ ਵੇਂਹਦੇ ਬਦਲਦੀ, ਗਿਰਗਿਟ ਵਾਂਗੂ ਰੰਗ।
ਬਿਜਨਸ ਵਾਂਗੂੰ ਵਰਤਦੀ, ਧਰਮ ਕਰਮ ਦਾ ਢੰਗ।
ਵੱਖਰੇ ਖਾਣ ਵਖਾਉਣ ਲਈ, ਜਿਓਂ ਹਾਥੀ ਦੇ ਦੰਦ।
ਕੱਤੇ ਸੂਤ ਵਿਕਾਸ ਦਾ, ਸਿੱਧੀ ਪਾਏ ਨਾ ਤੰਦ ।
ਚੂਹਿਆਂ ਨੂੰ ਉਪਦੇਸ਼ਦੀ, ਖਾਓ ਸ਼ਾਕਾਹਾਰ।
ਮੁੱਛਾਂ ਆਪ ਸਵਾਰਦੀ, ਖਾ ਕੇ ਰੋਜ ਸ਼ਿਕਾਰ ।
ਮੂਰਖ ਚੂਹੇ ਕਰ ਰਹੇ, ਨੇ ਉਹਦਾ ਸਨਮਾਨ।
ਚੋਰ ਉਚਕਾ ਚੌਧਰੀ, ਗੁੰਡੀ ਰੰਨ ਪ੍ਰਧਾਨ ।
ਬਿੱਲੀ ਚਿੱਟੀ ਉਪਰੋਂ, ਕਾਲੇ ਕਰਦੀ ਕੰਮ।
ਨਾਲ ਬਹਾਨੇ ਮਾਲਸ਼ਾਂ, ਪਈ ਉਚੇੜੇ ਚੰਮ।
ਪਰ ਉਹ ਗਲਤੀ ਕਰ ਗਈ, ਵੇਖੋ ਏਥੇ ਘੋਰ।
ਚੂਹਾ ਸਮਝਿਆ ਸ਼ੇਰ ਨੂੰ, ਬਾਜ ਸਮਝਿਆ ਮੋਰ ।

ਬੜੀ ਮਿਆਊਂ ਓਸ ਦੀ, ਮਿੱਠੀ ਲਛੇਦਾਰ ।
ਲੈ ਕੇ ਵਿੱਚ ਵਿਸ਼ਵਾਸ ਦੇ, ਕਰਦੀ ਉਲਟਾ ਵਾਰ।
ਹੁਣ ਕੜਿਕਾ ਕੱਸਿਆ, ਫਸੀ ਓਸ ਵਿਚਕਾਰ।
ਛੁੱਟਣ ਔਖਾ ਹੋ ਗਿਆ, ਕਰਦੀ ਯਤਨ ਹਜਾਰ।
ਕਹਿਣ ਸਿਆਣੇ ਕਹਿਬਤਾਂ, ਹੋਵੇ ਜਦ ਵੀ ਕਹਿਰ।
ਮੁੱਢੋਂ ਆਇਆ ਚਲਦਾ, ਅੱਤ ਖੁਦਾ ਦਾ ਵੈਰ।
ਮਿਲੇ ਸੇਰ ਨੂੰ ਸਵਾ ਸੇਰ, ਆਏ ਟਿਕਾਣੇ ਮੱਤ।
ਉਹ ਹੀ ਮਰਦਾ ਬਾਜਵਾ, ਜਿਹੜਾ ਚੁੱਕੇ ਅੱਤ।



## ਨੇਤਾ ਨੂੰ

ਹੁਕਮਰਾਨ ਬਣਿਆਂ ਪੈਰੀਂ ਪੱਗ ਧਰ ਕੇ, ਹੁਕਮਰਾਨ ਬਣ ਕੇ ਪੱਗਾਂ ਲਾਹੁਣ ਲੱਗਾ।
ਸਹੁੰ ਖਾ ਕੇ ਵਤਨ ਪਰਸਤੀਆਂ ਦੀ, ਗਾਂਢੇ ਦੇਸ਼ ਗਦਾਰਾਂ ਸੰਗ ਲਾਉਣ ਲੱਗਾ ।
ਕਹਿ ਕੇ ਨੱਥ ਮਹਿੰਗਾਈ ਨੂੰ ਪਾ ਦਿਆਂਗਾ , ਦਿਨੋ ਦਿਨ ਮਹਿੰਗਾਈ ਵਧਾਉਣ ਲੱਗਾ।
ਵਾਦਾ ਕਰ ਗਰੀਬੀ ਮਿਟਾਉਣ ਵਾਲਾ, ਹੱਥ ਨਾਲ ਅਮੀਰਾਂ ਮਿਲਾਉਣ ਲੱਗਾ।

ਆਖੇ ਕਰਾਂ ਕਿਰਸਾਨ ਕੀ ਆਇ ਦੁੱਗਣੀ, ਹੱਕ ਪਹਿਲੇ ਵੀ ਓਸ ਤੋਂ ਖੋਹੀ ਜਾਵੇ।
ਜਿਹੜਾ ਹੱਕ ਬਚਾਉਣ ਲਈ ਆਏ ਅੱਗੇ, ਉਹਨੂੰ ਆਖੀ ਇਹ ਦੇਸ਼ ਧ੍ਰੋਹੀ ਜਾਵੇ।
ਕੁੜੀ ਮੰਨੇ ਨਾ ਮੰਨੇ ਦੀ ਗੱਲ ਵਾਂਗੂੰ, ਵੇਖੋ ਚੱਪਣੀਆਂ ਭੰਨਣ ਖਲੋਈ ਜਾਵੇ।
ਅੜੀ ਗਧੇ ਵਾਲੀ ਇਹਨੇ ਛੱਡਣੀ ਨਹੀ, ਜਨਤਾ ਰੋਂਦੀ ਏ ਤੇ ਭਾਵੇਂ ਰੋਈ ਜਾਵੇ।

ਜ੍ਹਿਨੂੰ ਮਜਹਬ ਦੇ ਨਾਮ ਤੇ ਮਿਲਣ ਵੋਟਾਂ, ਕਿਓਂ ਦੇਸ਼ ਦਾ ਕਰੂ ਵਿਕਾਸ ਨੇਤਾ।
ਪੈਸਾ ਲੈ ਅਮੀਰਾਂ ਤੋਂ ਜਿੱਤਿਆ ਜੋ, ਫਟਕੂ ਕਿਓਂ ਗਰੀਬਾਂ ਦੇ ਪਾਸ ਨੇਤਾ।
ਉਹਨੂੰ ਕਿਹਾ ਗਰੀਬੀ ਦਾ ਨਾਸ ਕਰਦੇ, ਕਰਨ ਲੱਗਾ ਗਰੀਬਾਂ ਦਾ ਨਾਸ ਨੇਤਾ।
ਚੰਗੇ ਦਿਨਾ ਦੇ ਖਾਬ ਵਿਖਾ ਸੋਹਣੇ, ਨੋਚਣ ਲੱਗਾ ਕਿਸਾਨਾ ਦਾ ਮਾਸ ਨੇਤਾ।

ਜਿਸਦਾ ਝੂਠ ਵਿਕਦਾ ਮਹਿੰਗੇ ਭਾਅ ਯਾਰੋ, ਕਿਓਂ ਕਰੇਗਾ ਸੱਚ ਵਪਾਰ ਨੇਤਾ।
ਜਿੰਦੇ ਅਕਲ ਨੂੰ ਮਾਰ ਕੇ ਰੱਖਣੇ ਲਈ, ਚਾਬੀ ਰਿਹੈ ਜਹਾਲਤ ਸਵਾਰ ਨੇਤਾ।
ਰੋਟੀ ਰੱਬ ਤੋਂ ਮੰਗੋ ਇਹ ਆਖਦਾ ਏ ਰਿਹਾ ਠਾਕਰ ਦੁਆਰੇ ਉਸਾਰ ਨੇਤਾ।
ਫੁੱਟ ਭਰਮ ਤੇ ਅੰਧਵਿਸ਼ਵਾਸ ਵੰਡੇ ,ਖਾ ਕੇ ਦੇਸ਼ ਨਾ ਮਾਰੇ ਡਕਾਰ ਨੇਤਾ।

ਲੋਰੀ ਗਫਲਤ ਦੀ ਦਿੱਤੀ ਉਸ ਬਹੁਤ ਭਾਵੇਂ, ਫਿਰ ਵੀ ਜਾਗ ਪਏ ਕਿਰਤੀ ਕਿਰਸਾਨ ਸਾਰੇ।
ਜਾਣ ਗਏ ਸ਼ੈਤਾਨੀ ਮਨਸੂਬਿਆਂ ਨੂੰ, ਆਏ ਜੋਸ਼ ਦੇ ਵਿੱਚ ਜਵਾਨ ਸਾਰੇ।
ਲੋਕ ਰਾਜ ਨੂੰ ਹੋਣ ਨਾ ਦੇਣਗੇ ਹੁਣ, ਧੱਕੇ ਸ਼ਾਹੀ ਦੇ ਵਿੱਚ ਗਲਤਾਨ ਸਾਰੇ।
ਜਬਰ, ਕਰ ਕੇ ਸਬਰ ਨਾ ਹੋਰ ਸਹਿਣਾ, ਜਾਗ ਪਏ ਨੇ ਹੁਣ ਇਨਸਾਨ ਸਾਰੇ।

ਪੁੱਛ ਬਾਬਰ, ਤੈਮੂਰ, ਚੰਗੇਜ, ਹਿਟਲਰ, ਕਿੱਥੇ ਗਏ ਨੇ ਰਿਹਾ ਨਿਸ਼ਾਨ ਵੀ ਨਹੀ।
ਜਿਹੜੇ ਕਾਰੂ ਸਨ ਜੋੜ ਕੇ ਗੰਜ ਬੈਠੇ, ਗਏ ਲੈ ਕੇ ਤੋਲਾ ਸਮਾਨ ਵੀ ਨਹੀ।
ਫੋਲ ਵੇਖ ਇਤਿਹਾਸ ਦੇ ਵਰਕਿਆਂ ਨੂੰ, ਆਕੜ ਖਾਨਾ ਦਾ ਰਿਹਾ ਗੁਮਾਨ ਵੀ ਨਹੀ।
ਨੇਕੀ ਨਿਮਰਤਾ ਜਿੰਨਾ ਦੇ ਨਹੀ ਪੱਲੇ, ਹੰਕਾਰੀਆਂ ਦਾ ਰਹਿੰਦਾ ਮਾਨ ਵੀ ਨਹੀ।

ਲੋਕ ਰਾਜ ਚੱਲਦੈ ਲੋਕ ਰਾਇ ਉੱਤੇ, ਲੋਕ ਰਾਇ ਦਾ ਸਦਾ ਸਨਮਾਨ ਹੋਵੇ।
ਪੈਰ ਧਰਤ ਤੇ ਰੱਖਣੇ ਚਾਹੀਦੇ ਨੇ ,ਭਾਵੇਂ ਉੱਡਣ ਦੇ ਲਈ ਅਸਮਾਨ ਹੋਵੇ ।
ਝੁਕਣਾ ਸਦਾ ਵਡੱਪਣ ਦਾ ਚਿੰਨ੍ਹ ਹੁਦੈ, ਮਿਲੇ ਨਫਰਤ ਜੇ ਅੰਦਰ ਗੁਮਾਨ ਹੋਵੇ।
ਕਹਿਣਾ ਮੰਨ ਲੈ ਬਾਜਵਾ ਛੱਡ ਅੜੀਆਂ,ਐਵੇਂ ਦੇਸ਼ ਦਾ ਬੜਾ ਨੁਕਸਾਨ ਹੋਵੇ।



## ਵਕਤ ਦੀ ਲੋੜ

ਅੰਬਾਂ ਦੀ ਥਾਂ ਕਿੱਕਰ ਬੀਜੇ, ਚੁੱਭਣੇ ਹੀ ਸਨ ਖਾਰ ਓ ਯਾਰ।
ਲੋਕ ਰਾਜ ਚੋਂ ਉੱਗ ਖਲੋਤੇ, ਫਿਰ ਸਰਮਾਏਦਾਰ ਓ ਯਾਰ।

ਗਾਣੇ ਦੀ ਪਰਸ਼ੰਸ਼ਾ ਸੁਣ ਕੇ, ਰੋਟੀ ਅਸੀਂ ਗਵਾ ਬੈਠੇ ਹਾਂ,
ਜਾਣਦਿਆਂ ਹੋਇਆਂ ਕਿ ਹੁੰਦੇ, ਲੂੰਬੜ ਘਾਗ ਮਕਾਰ ਓ ਯਾਰ।

ਕਰਕੇ ਉਹ ਸੰਮੋਹਿਤ ਸਾਨੂੰ, ਸੁਪਨੇ ਜਾਦੂ ਮਈ ਵਖਾ ਕੇ,
ਸਾਡੇ ਤਨ ਦਾ ਤੁਲਾ ਬਣਾ ਕੇ, ਲੰਘ ਗਿਆ ਏ ਪਾਰ ਓ ਯਾਰ।

ਜੁਲਮ ਬਰੂਹਾਂ ਟੱਪਣ ਲੱਗਾ, ਮੁੜ ਕੇ ਲਿਖੀਏ ਜ਼ਫ਼ਰਨਾਮਾ,
ਤਾਣ ਲਵੋ ਜੋ ਬਾਜਾਂ ਵਾਲੇ, ਬਖਸ਼ੀ ਸੀ ਤਲਵਾਰ ਓ ਯਾਰ।

ਫੇਰ ਜਗੀਰੂ ਮਗਰਮੱਛ ਅੱਜ, ਖੋਲ੍ਹ ਜਬਾੜੇ ਤੁਰਿਆ ਆਉਂਦੈ,
ਕਿਰਤ ਅਤੇ ਕਿਰਸਾਨੀ ਦੋਵੇਂ, ਉਸਦੇ ਹੈਨ ਸ਼ਿਕਾਰ ਓ ਯਾਰ।

ਕਿਓਂ ਵਰਤਾਵਾ ਰੱਜਿਆਂ ਨੂੰ ਮੁੜ, ਖੰਡ ਘਿਓ ਵਰਤਾਈ ਜਾਂਦੈ,
ਭੁੱਖਿਆਂ ਦੇ ਠੂਠੇ ਵਿੱਚ ਪਾ ਕੇ, ਲਾਰੇ ਲੱਪੇ ਚਾਰ ਓ ਯਾਰ।

ਹੱਥ ਤੇ ਧਰ ਕੇ ਹੱਥ ਬਾਜਵਾ, ਹੁਣ ਲੱਗਦੈ ਸਰਨਾ ਨਹੀ ਉੱਕਾ,
ਹੱਕਾਂ ਦੀ ਰਾਖੀ ਲਈ ਮੁੜਕੇ, ਤੇਜ ਕਰੋ ਰਫਤਾਰ ਓ ਯਾਰ।



## ਖੁਸ਼ੀ ਬਨਾਮ ਗਰੀਬੀ

ਕੀ ਅਮੀਰਾਂ ਜਸ਼ਨ ਮਨਾਉਣਾ ਜਸ਼ਨ ਗਰੀਬ ਮਨਾਉਂਦੇ
ਜਿਹੜੇ ਖਾਲੀ ਪੀਪੇ ਕਰਕੇ ਰੋਜ ਰਾਤ ਨੂੰ ਸੌਂਦੇ
ਖੁਸ਼ੀ ਯਰਾਨਾ ਨਾਲ ਕੰਗਾਲੀ ਵਰਦੀ ਗਮੀ ਅਮੀਰੀ
ਕੱਢ ਦਿਵਾਲਾ ਆਪ, ਦਿਵਾਲੀ ਵੇਖੋ ਕਿੰਜ ਮਨਾਉਂਦੇ
ਆਈ ਦਿਵਾਲਿ ਕਰਨ ਕਮਾਈਆਂ ਵੇਖ ਮਹਾਜਨ ਲੋਕੀਂ
ਐਪਰ ਰਾਤ ਖੁਸ਼ੀ ਦੀ ਬਦਲੇ ਧਨ ਗਰੀਬ ਲੁਟਾਉਂਦੇ
ਖਾਂਵਣ ਪੀਵਣ ਹੱਸਣ ਖੇਡਣ ਨਾ ਜੋੜਨ ਦੀ ਚਿੰਤਾ
ਕੱਲ ਨੂੰ ਆਪੇ ਰੱਬ ਦੇਵੇਗਾ ਇਹ ਕਹਿ ਚਿੰਤ ਮੁਕਾਉਂਦੇ
ਨਾ ਜਾਨਣ ਉਹ ਰਾਮ ਕਥਾ ਨੂੰ ਨਾ ਰਾਵਣ ਦਾ ਰੌਲਾ
ਉਹ ਤਾਂ ਬੱਸ ਤਿਹਾਰ ਉਡੀਕਣ ਗਿਣ ਗਿਣ ਵਕਤ ਲੰਘਾਉਂਦੇ
ਕਿਹੜੀ ਲੱਛਮੀ ਕਿਹੜੀ ਪੂਜਾ ਕੀ ਦੇਵੇ ਫਲ ਸਾਨੂੰ
ਨਹੀ ਜਾਣਦੇ ਪਰ ਸੁਣ ਕੇ ਹੀ ਸਦਾ ਰਹਿਣ ਦੁਹਰਾਉਂਦੇ
ਉਹਨਾ ਲਈ ਤਿਉਹਾਰ ਹਮੇਸ਼ਾਂ ਜਿੰਦਗੀ ਦਾ ਸਰਮਾਇਆ
ਬਾਕੀ ਦਿਨ ਤਾਂ ਦਰ ਦਰ ਕਰ ਕਰ ਮਰ ਮਰ ਵਕਤ ਟਪਾਉਂਦੇ
ਜਦੋਂ ਵਪਾਰੀ ਮਾਲ ਵੇਚਦਾ ਚਿੰਤਾ ਚਿਖਾ ਹੰਡਾਉਂਦਾ
ਐਪਰ ਓਦੋਂ ਖਰਚਾ ਕਰਦੇ ਇਹ ਵੇਖੇ ਮੁਸਕਾਉਂਦੇ
ਲੋਕ ਕਮਾਈ ਕਰਕੇ ਵੀ ਤਾਂ ਖੁਸ਼ੀ ਖਰੀਦ ਨਾ ਸਕਦੇ
ਐਪਰ ਪੂੰਜੀ ਆਪ ਲੁਟਾ ਇਹ ਨੱਚਦੇ ਟੱਪਦੇ ਗਾਉਂਦੇ
ਪੈਸੇ ਅਤੇ ਕਮਾਈ ਗਿਣ ਗਿਣ ਜਦੋਂ ਅਮੀਰ ਜਾਗਦੇ
ਵੇਖੇ ਮੈਂ ਮਜਦੂਰ ਬਾਜਵਾ ਗੂਹੜੀ ਨੀਂਦਰ ਸੌਂਦੇ



## ਸੋਚ ਵਿਚਾਰ

ਐ ਸਰਕਾਰ ਐ ਸਰਕਾਰ
ਸੋਚ ਵਿਚਾਰ ਸੋਚ ਵਿਚਾਰ
ਲੋਕਾਂ ਨੇ ਹੈ ਚੁਣਿਆ ਤੈਨੂੰ
ਲੋਕਾਂ ਤੇ ਹੀ ਪਾ ਨਾ ਭਾਰ
ਹੱਥਾਂ ਵਿੱਚੋਂ ਖੋਹ ਨਾ ਰੋਟੀ
ਜੇ ਨਾ ਦੇ ਸੱਕੇਂ ਰੁਜ਼ਗਾਰ
ਇਸ ਕੁਰਸੀ ਤੇ ਲੱਖਾਂ ਆਏ
ਤੁਰ ਗਏ ਸਾਰੇ ਆਖਰਕਾਰ
ਮਜ਼ਹਬ ਅਤੇ ਸਿਆਸਤ ਵੱਖਰੇ
ਵੱਖਰਾ ਦੋਹਾਂ ਦਾ ਕਿਰਦਾਰ
ਨੇਤਾ ਵਿੱਚ ਸਿਆਸਤ ਸੋਭਣ
ਗੁਰੂ ਧਰਮ ਦੇ ਪਹਿਰੇਦਾਰ
ਗਣਤੰਤਰ ਤਾਂ ਲਚਕਦਾਰ ਹੈ
ਡਿਕਟੇਟਰ ਦੀ ਜਾਲਮ ਕਾਰ
ਮੰਨ ਲੈਂਦਾ ਜੇ ਕਿਤੇ ਔਰੰਗਾ
ਨਾ ਪੈਂਦੀ ਉਸਨੂੰ ਫਿਟਕਾਰ
ਮਿਹਨਤ ਦਾ ਮੁੱਲ ਜੇ ਨਹੀ ਦੇਣਾ
ਖੋਹ ਤਾਂ ਨਾ ਇਹਨਾ ਤੋਂ ਯਾਰ
ਸ਼ਾਸ਼ਕ ਪਰਜਾ ਖਾਤਰ ਹੁੰਦੈ
ਰਾਜ ਧਰਮ ਕਰ, ਨਾ ਵਿਉਪਾਰ
ਉਹ ਕਾਨੂੰਨ, ਕਨੂੰਨ ਨਹੀਂ ਹੈ
ਜਿਸਨੂੰ ਜਨਤਾ ਦਵੇ ਨਕਾਰ
ਆਗੂ ਸ਼ੋਸ਼ਕ ਤਾਂ ਨਹੀ ਹੁੰਦਾ
ਆਗੂ ਹੁੰਦੈ ਸੇਵਾਦਾਰ
ਲੋਹੇ ਦਾ ਥਣ ਬਣ ਕੇ ਨਾ ਬਹਿ
ਨਰਮ ਰਵਈਆ ਕਰ ਅਖਤਿਆਰ

ਅੜੀਅਲ ਬੰਦੇ ਦਾ ਵੀ ਡਿੱਠਾ
ਘਟ ਜਾਂਦੈ ਉੱਕਾ ਸਤਿਕਾਰ
ਹੱਥ ਕੰਡੇ ਨਾ ਵਰਤ ਅਵੱਲੇ
ਹੱਥ ਮਿਲਾ ਕਰ ਕੇ ਇਤਬਾਰ
ਉਸ ਜਿਦ ਨੂੰ ਛੱਡਣਾ ਹੀ ਚੰਗਾ
ਜਿਸਦਾ ਹੋਏ ਵਿਰੋਧ ਅਪਾਰ
ਚਾਹੀਦਾ ਹੈ ਲੋਕ ਰਾਜ ਵਿੱਚ
ਆਗੂ ਦਾ ਸੁੱਚਾ ਕਿਰਦਾਰ
ਵੱਲ ਤਖਤ ਨਾ ਵੇਖ ਬਾਜਵਾ
ਹੇਠਾਂ ਨੂੰ ਵੀ ਝਾਤੀ ਮਾਰ



## ਛੱਕਾ

ਤੂੰ ਕੀ ਸੋਚਨੈ ਠੰਡ ਤੋਂ ਡਰਨਗੇ ਇਹ,ਪੋਹ ਦੀ ਰਾਤ ਨੂੰ ਪੈਲੀਆਂ ਭਰਨ ਵਾਲੇ।
ਨੰਗੇ ਪੈਰੀਂ ਲਤਾੜਦੇ ਕੱਕਰਾਂ ਨੂੰ, ਕਦੋਂ ਪੈਰ ਨੇ ਇਹਨਾ ਦੇ ਠਰਨ ਵਾਲੇ।
ਠੱਕਾ ਇਹਨਾ ਨੂੰ ਕਰੇ ਬੇਚੈਨ ਕਿੱਦਾਂ, ਇਹ ਨੇ ਹਿੱਕ ਉੱਤੇ ਝੱਖੜ ਜਰਨ ਵਾਲੇ।
ਇਹ ਤਾਂ ਸ਼ੇਰ ਉਲੰਘਦੇ ਰੋਜ ਸੁੱਤੇ, ਗਿੱਦੜ ਭੱਬਕੀਆਂ ਤੋਂ ਕਿੱਥੇ ਡਰਨ ਵਾਲੇ ।
ਹੋਸ਼ ਕਰ ਲੈ ਅਜੇ ਵੀ ਹਾਕਮਾ ਵੇ, ਤੇਰੀ ਬਣੀ ਬਣਾਈ ਗਵਾਉਣਗੇ ਇਹ।
ਜੇਕਰ ਸੁਣੀ ਨਾ ਇਹਨਾ ਦੀ ਗੱਲ ਕੋਈ, ਹੱਥ ਤੇਰੀ ਫਿਰ ਕੁਰਸੀ ਨੂੰ ਪਾਉਣਗੇ ਇਹ।



## ਲੜਦਾ ਹੈ ਪੁੱਤ ਖੇਤਾਂ ਦਾ

ਗਰਮੀ ਤੇ ਸਰਦੀ ਜਿਹੀਆਂ ਜੂਝਦਾ ਰੁੱਤਾਂ ਨਾਲ।
ਲੜਦਾ ਹੁਣ ਪੁੱਤ ਖੇਤਾਂ ਦਾ ਪੈਸੇ ਦੇ ਪੁੱਤਾਂ ਨਾਲ।
ਲੜਦਾ ਹੈ ਪੁੱਤ ਖੇਤਾਂ ਦਾ...

ਹੱਕਾਂ ਤੇ ਡਾਕੇ ਮਾਰਨ ਲੱਗੀਆਂ ਸਰਕਾਰਾਂ ਨੇ।
ਧਨ ਕੁਬੇਰਾਂ ਦੇ ਸੰਗ ਜੋੜੀਆਂ ਤਾਰਾਂ ਨੇ।
ਸਿੱਝਣਾ ਹੁਣ ਪੈਣੈ ਆਖੇ ਇਹਨਾ ਘੜੁੱਤਾਂ ਨਾਲ।
ਲੜਦਾ ਹੈ ਪੁੱਤ ਖੇਤਾਂ ਦਾ...

ਮਿੱਟੀ ਦੇ ਮਾਧੋ ਸਮਝਣ ਕੰਮੀ ਕਿਰਸਾਨਾ ਨੂੰ।
ਬਣ ਕੇ ਤਲਵਾਰ ਵਖਾਉਣਾ ਖਾਲੀ ਮਿਆਨਾ ਨੂੰ।
ਜੋੜਨਾ ਛਾਤਰ ਚਾਹੁੰਦੇ ਸਾਨੂੰ ਕਿਓਂ ਬੁੱਤਾਂ ਨਾਲ।
ਲੜਦਾ ਹੈ ਪੁੱਤ ਖੇਤਾਂ ਦਾ...

ਬਹੁਤਾ ਚਿਰ ਸਿਰੀਂ ਹੰਡਾਇਆ ਇਹਨਾ ਸੰਤਾਪ ਹੈ।
ਬਾਜਵਾ ਕਹੇ ਕਦੇ ਹੱਕ ਮੰਗਣਾ ਨਾ ਪਾਪ ਹੈ।
ਨੇਰ੍ਹਾ ਹੁਣ ਅਸੀਂ ਉਡਾਉਣਾ ਤੰਗਲੀ ਦੀਆਂ ਸੁੱਤਾਂ ਨਾਲ।
ਲੜਦਾ ਹੈ ਪੁੱਤ ਖੇਤਾਂ ਦਾ...



# ਨਵੇਂ ਸਾਲ ਨੂੰ ਬੇਨਤੀ

ਨਵਿਆਂ ਵਰ੍ਹਿਆ ਸੁਖ ਦਾ ਆ
ਭੈੜੇ ਵੀਹ ਨੂੰ ਮਗਰੋਂ ਲਾਹ

ਨਾਲ ਕਰੋਨੇ ਯਾਰੀ ਪਾ ਕੇ
ਰੱਖੇ ਇਸਨੇ ਲੋਕ ਡਰਾ ਕੇ
ਭੈੜਾ ਲਾਕ ਡਾਊਨ ਲਗਵਾ ਕੇ
ਰੱਜਿਆ ਨਾ ਇਹ ਬੰਦੇ ਖਾ ਕੇ
ਕੱਢੀ ਜਾਵੇ ਰੋਜ ਤਰਾਹ - ਨਵਿਆਂ ਵਰ੍ਹਿਆ ਸੁਖ ਦਾ ਆ

ਜੀ ਆਇਆ ਨੂੰ ਆਖ ਬੁਲਾਇਆ
ਵਿੱਚ ਸਵਾਗਤ ਨੱਚਿਆ ਗਾਇਆ
ਇਸ ਨੂੰ ਸਿਰ ਤੇ ਚੁੱਕ ਬਹਾਇਆ
ਪਰ ਇਸ ਉਲਟਾ ਕਰਮ ਕਮਾਇਆ
ਬਹਿੰਦਾ ਈ ਅੱਖਾਂ ਗਿਆ ਭਵਾ - ਨਵਿਆਂ ਵਰ੍ਹਿਆ ਸੁਖ ਦਾ ਆ

ਬੜੇ ਬਲਾਤਕਾਰ ਕਰਵਾਏ
ਪੱਤਰਕਾਰ ਏਸ ਮਰਵਾਏ
ਸੱਚਿਆਂ ਦੇ ਸਿਰ ਅੰਕੁਸ਼ ਲਾਏ
ਝੂਠੇ ਸਿਰ ਤੇ ਚੁੱਕ ਬਹਾਏ
ਸੁਪਨੇ ਕੀਤੇ ਸਾੜ ਸਵਾਹ - ਨਵਿਆਂ ਵਰ੍ਹਿਆ ਸੁਖ ਦਾ ਆ

ਏਸ ਵਿਕਾਈਆਂ ਬਹੁਤ ਜ਼ਮੀਰਾਂ
ਸੈਦੇ ਲੈ ਗਏ ਖੋਹ ਕੇ ਹੀਰਾਂ
ਕੁੱਤਿਆ ਨੂੰ ਨਾ ਪੱਚੀਆਂ ਖੀਰਾਂ
ਕੀਤਾ ਏਕਾ ਲੀਰਾਂ ਲੀਰਾਂ
ਮਰ ਗਏ ਲੋਕੀਂ ਲੈ ਲੈ ਫਾਹ - ਨਵਿਆਂ ਵਰ੍ਹਿਆ ਸੁਖ ਦਾ ਆ

ਬੈਠ ਤਖਤ ਤੇ ਹੋਰ ਹੋ ਗਿਆ
ਨੇਤਾਵਾਂ ਜਿਓਂ ਚੋਰ ਹੋ ਗਿਆ
ਸੱਚਿਆਂ ਖਾਤਰ ਗੋਰ ਹੋ ਗਿਆ
ਇਹ ਤਾਂ ਪਾਪੀ ਘੋਰ ਹੋ ਗਿਆ
ਸੰਗ ਸਰਕਾਰਾਂ ਰਲਿਆ ਜਾ - ਨਵਿਆਂ ਵਰ੍ਹਿਆ ਸੁਖ ਦਾ ਆ

ਦਿੱਤੀ ਕਮਰ ਤੋੜ ਮਹਿੰਗਾਈ
ਨਾਲ ਸਿਆਸਤ ਵੀ ਹਰਜਾਈ
ਕਰ ਕਿਰਸਾਨ ਗਿਆ ਕਰਜਾਈ
ਮਜਦੂਰਾਂ ਦੀ ਰੁੜ੍ਹੀ ਕਮਾਈ
ਸੜਕਾਂ ਉਤੇ ਗਿਆ ਰੁਲਾ - ਨਵਿਆਂ ਵਰ੍ਹਿਆ ਸੁਖ ਦਾ ਆ

ਇਹ ਭਾਗੋ ਦਾ ਹੈ ਹਮਸਾਇਆ
ਲਾਲੋ ਨੂੰ ਇਹਨੇ ਤਰਸਾਇਆ
ਬਾਬਰ ਵਾਂਗੂੰ ਚੜ੍ਹ ਕੇ ਆਇਆ
ਸਹਿਮ ਗਮਾ ਦਾ ਪਾ ਕੇ ਸਾਇਆ
ਇਹਨੇ ਦੁਨੀਆ ਕਰੀ ਤਬਾਹ - ਨਵਿਆਂ ਵਰ੍ਹਿਆ ਸੁਖ ਦਾ ਆ

ਤੂੰ ਬਣ ਕੇ ਹੁਣ ਆਈਂ ਦਰਦੀ
ਜੀਵਨ ਨਈਆ ਜਾਵੇ ਤਰਦੀ
ਹਟ ਜਾਵੇ ਸਭ ਗੁੰਡਾ ਗਰਦੀ
ਸੁਧਰੇ ਹਾਲਤ ਹਰ ਘਰ ਘਰ ਦੀ
ਲੱਗੇ ਨਾ ਨੇਕੀ ਨੂੰ ਢਾਹ - ਨਵਿਆਂ ਵਰ੍ਹਿਆ ਸੁਖ ਦਾ ਆ

ਅਸੀਂ ਨਹੀ ਕੋਈ ਜਸ਼ਨ ਮਨਾਉਣਾ
ਨਾ ਹੀ ਨੱਚਣਾ ਨਾ ਹੀ ਗਾਉਣਾ
ਨਾ ਤੈਨੂੰ ਕੋਈ ਅਰਘ ਚੜ੍ਹਾਉਣਾ
ਅਜੇ ਨੇ ਸੋਗੀ ਧੁੱਪਾਂ ਪੌਣਾਂ
ਦੱਸ ਮਨਾਈਏ ਕਾਹਦੇ ਚਾਅ - ਨਵਿਆਂ ਵਰ੍ਹਿਆ ਸੁਖ ਦਾ ਆ

ਕਸ਼ਟ ਹਰੀਂ ਦੁਨੀਆਂ ਦੇ ਸਾਰੇ
ਚਮਕਣ ਮੁੜਕੇ ਨੇਕ ਸਿਤਾਰੇ
ਸੱਚਾ ਜਿੱਤੇ ਝੂਠਾ ਹਾਰੇ
ਮੁੜ ਨਾ ਡੁੱਲ੍ਹਣ ਹੰਝੂ ਖਾਰੇ
ਆਏ ਬਾਜਵਾ ਸੁਖ ਦਾ ਸਾਹ - ਨਵਿਆਂ ਵਰ੍ਹਿਆ ਸੁਖ ਦਾ ਆ



# ਜਾਗਦਾ ਪੰਜਾਬ

ਜਦੋਂ ਜ਼ੁਲਮ ਵਿਰੋਧੀ ਸਦਾਅ ਉੱਠੀ, ਉਠੀ ਦੋਸਤੋ ਸਦਾ ਪੰਜਾਬ ਵਿੱਚੋਂ।
ਆਈ ਜ਼ਿੰਦਗੀ ਦੀ ਜਦੋਂ ਮਹਿਕ ਮਿੱਠੀ, ਆਈ ਉਹ ਵੀ ਏਸੇ ਗੁਲਾਬ ਵਿਚੋਂ।
ਪੰਨੇ ਲੱਭੇ ਅਨਮੋਲ ਸਿਧਾਂਤ ਵਾਲੇ, ਲੱਭੇ ਏਸ ਦੀ ਪਾਕ ਕਿਤਾਬ ਵਿੱਚੋਂ।
ਦੁਨੀਆਂ ਭਰ ਨੂੰ ਠੰਡਕ ਪੁਚਾਉਣ ਖਾਤਰ, ਰਿਸ਼ਮਾਂ ਨਿਕਲੀਆਂ ਏਸੇ ਮਹਿਤਾਬ ਵਿੱਚੋਂ।

ਅੰਨ ਮੁੱਕਿਆ, ਪਿਆ ਜਾਂ ਕਾਲ ਕਿਧਰੇ, ਲੋਕ ਲੰਗਰ ਲਗਾ ਰਜਾਏ ਇਹਨੇ।
ਸਾਰੇ ਦੇਸ਼ ਦੇ ਭਰੇ ਗੋਦਾਮ ਖਾਲੀ, ਐਸੇ ਅੰਨ ਦੇ ਢੇਰ ਲਗਾਏ ਇਹਨੇ।
ਲਿਆਈ ਕਿਰਤੀ ਕਿਰਸਾਨਾ ਦੀ ਰੰਗ ਮਿਹਨਤ, ਉੱਤੇ ਟਿੱਬਿਆਂ ਝੋਨੇ ਉਗਾਏ ਇਹਨੇ।
ਜਿਣਸਾਂ ਗਈਆਂ ਸਰਕਾਰ ਤੋਂ ਸਾਂਭੀਆਂ ਨਾ, ਏਦਾਂ ਮੰਗਤੇ ਹੋਣੋ ਬਚਾਏ ਇਹਨੇ।

ਆਇਆ ਦੇਸ਼ ਦੀ ਆਨ ਤੇ ਜਦੋਂ ਖਤਰਾ, ਪਹਿਲਾਂ ਛਾਤੀਆਂ ਡਾਹੀਆਂ ਪੰਜਾਬੀਆਂ ਨੇ।
ਹੋਈ ਵੈਰੀ ਦੀ ਅੱਖ ਸੀ ਜਦੋਂ ਕੈਰੀ, ਭੜਥੂ ਭਾਜੜਾਂ ਪਾਈਆਂ ਪੰਜਾਬੀਆਂ ਨੇ।
ਵੈਰੀ ਨੱਸਿਆ ਸਿਰ ਤੇ ਪੈਰ ਧਰ ਕੇ, ਤੇਗਾਂ ਐਸੀਆਂ ਵਾਹੀਆਂ ਪੰਜਾਬੀਆਂ ਨੇ।
ਭਾਰਤ ਦੇਸ਼ ਦੀ ਆਨ ਤੇ ਸ਼ਾਨ ਬਦਲੇ, ਜਾਨਾਂ ਘੋਲ ਘੁਮਾਈਆਂ ਪੰਜਾਬੀਆਂ ਨੇ।

ਸੁੱਤੀ ਗੂੜ੍ਹੀ ਗੁਲਾਮੀ ਦੀ ਨੀਂਦ ਅੰਦਰ, ਕੌਮ ਝੂਣ ਕੇ ਫੇਰ ਜਗਾਈ ਇਹਨਾ।
ਤੋਪਾਂ, ਫਾਂਸੀਆਂ, ਗੋਲੀਆਂ, ਕਾਲੇ ਪਾਣੀ, ਸਜਾ ਹੱਸ ਕੇ ਸਿਰ ਹੰਡਾਈ ਇਹਨਾ।
ਸੀਸ ਚਾੜ੍ਹ ਅਜ਼ਾਦੀ ਦੀ ਬਲੀ ਵੇਦੀ, ਸਿਰੋਂ ਛੱਟ ਗੁਲਾਮੀ ਦੀ ਲਾਹੀ ਇਹਨਾ।
ਕੀਤਾ ਬਿਸਤਰਾ ਗੋਲ ਫਰੰਗੀਆ ਦਾ, ਇੰਗਲਸਤਾਨ ਦੀ ਧਰਤ ਕੰਬਾਈ ਇਹਨਾ।

ਗਜਨੀ ਜਾਂਦੀਆਂ ਨਾਰੀਆਂ ਹਿੰਦ ਦੀਆਂ, ਵਾਪਸ ਮੋੜੀਆਂ ਇਹਨਾ ਪੰਜਾਬੀਆਂ ਨੇ।
ਸਾਮਰਾਜ ਦੀਆਂ ਬੇੜੀਆਂ ਪਾ ਵੱਟੇ, ਡੂੰਘੇ ਬੋੜੀਆਂ ਇਹਨਾ ਪੰਜਾਬੀਆਂ ਨੇ।
ਅਟਕ ਜਿਹੇ ਵੀ ਨਹੀ ਅਟਕਾ ਸਕੇ, ਅਟਕਾਂ ਤੋੜੀਆਂ ਇਹਨਾ ਪੰਜਾਬੀਆਂ ਨੇ।
ਦੁਨੀਆਂ ਭਰ ਅੰਦਰ ਆਟੇ ਲੂਣ ਵਾਂਗੂੰ, ਸਾਂਝਾਂ ਜੋੜੀਆਂ ਇਹਨਾ ਪੰਜਾਬੀਆਂ ਨੇ।

ਐਪਰ ਫੇਰ ਵੀ ਵਕਤ ਦਿਆਂ ਹਾਕਮਾਂ ਨੇ, ਥਾਂ ਪਿਆਰ ਦੇ ਕਰੀ ਤਕਰਾਰ ਅੱਗੋਂ।
ਜਦੋਂ ਹੱਕ ਦੀ ਏਸ ਨੇ ਗੱਲ ਛੇੜੀ ,ਥਾਂ ਫੁੱਲਾਂ ਦੇ ਮਿਲੇ ਨੇ ਖਾਰ ਅੱਗੋਂ।
ਪਰਦੇ ਢੱਕੇ ਇਹਨੇ ਜਿੰਨ੍ਹਾਂ ਨੰਗਿਆਂ ਦੇ,ਐਪਰ ਉਹਨਾ ਹੀ ਦਿੱਤੇ ਲੰਗਾਰ ਅੱਗੋਂ।
ਬਦਲੇ ਅੰਨ ਦੇ ਤੰਗੀਆਂ ਬਖਸ਼ੀਆਂ ਨੇ, ਵੇਖੋ ਕੀਤੇ ਨੇ ਕੈਸੇ ਵਪਾਰ ਅੱਗੋਂ।

ਧੰਨ ਇਹਦੇ ਕਿਰਸਾਨ ਤੇ ਧੰਨ ਕਿਰਤੀ, ਭੁੱਖੇ ਰਹਿ ਕੇ ਭੁੱਖੇ ਰਜਾਉਣ ਤੁਰ ਪਏ।
ਗੱਲ ਹੱਕ ਨਿਹੱਕ ਦੀ ਜਦੋਂ ਆਈ, ਜਾਨਾ ਹੀਲ ਕੇ ਮੋਰਚੇ ਲਾਉਣ ਤੁਰ ਪਏ।
ਅਣਖ ਆਨ ਤੇ ਵਾਂਗ ਪ੍ਰਵਾਨਿਆਂ ਦੇ, ਚਰਬੀ ਢਾਲ ਅਹੂਤੀਆਂ ਪਾਉਣ ਤੁਰ ਪਏ
ਜਦੋਂ ਹਾਕਮਾਂ ਛੇੜ ਲਏ ਰਾਗ ਮਾਰੂ, ਗੀਤ ਹੱਕ ਤੇ ਸੱਚ ਦੇ ਗਾਉਣ ਤੁਰ ਪਏ।

ਹਿੰਮਤ ਵੇਖ ਕੇ ਜਾਗਿਆ ਦੇਸ਼ ਸਾਰਾ, ਲੱਗੇ ਕਾਫਲੇ ਜੁੜਨ ਮਖਲੂਕ ਵਿਚੋਂ
ਜਾਤਾਂ ਮਜ਼ਬਾਂ ਦੇ ਰੇੜਕੇ ਸਾਂਭ ਲਾਂਭੇ ,ਕੱਢੀ ਏਕਤਾ ਵਕਤ ਸੰਦੂਕ ਵਿੱਚੋਂ।
ਫੇਰ ਤਖਤ ਨੂੰ ਪੈ ਗਿਆ ਵਖਤ ਵੇਖੋ, ਸਖਤ ਵੇਖ ਜਜ਼ਬਾਤਾਂ ਦੀ ਹੂਕ ਵਿੱਚੋਂ।
ਫੱਟੀ ਫੁੱਟ ਦੀ ਬਾਜਵਾ ਪੋਚ ਸੁੱਟੇ, ਜਿੱਤ ਜਨਮਦੀ ਸਦਾ ਸਲੂਕ ਵਿੱਚੋਂ।



# ਸਰਕਾਰ ਨੂੰ ਸੁਝਾਅ

ਸਾਨੂੰ ਜਾਪਦੈ ਖਹਿੜਾ ਛੁਡਾਉਣ ਔਖਾ, ਮੋਦੀ ਡੂਮਣਾ ਮੱਖੀਆਂ ਛੇੜ ਬੈਠੈ।
ਸ਼ਾਇਦ ਜਾਣਦਾ ਨਹੀ ਪੰਜਾਬੀਆਂ ਨੂੰ, ਤਾਹੀਓਂ ਭੁੱਲ ਕੇ ਪਾ ਦੁਫੇੜ ਬੈਠੈ।
ਪਾਣੀ ਮਿਲਣਾ ਨਹੀ ਲੱਤਾਂ ਤੁੜਵਾ ਬੈਠੂ, ਬਿਨਾ ਕੁੱਤੇ ਤੋਂ ਖੂਹ ਇਹ ਗੇੜ ਬੈਠੈ।
ਉਲਝ ਗਿਆ ਤਾਂ ਸੁਲਝਣਾ ਹੋਊ ਮੁਸ਼ਕਿਲ, ਕੈਸਾ ਅਕਲ ਦਾ ਖੇਨੂੰ ਉਧੇੜ ਬੈਠੈ।

ਇਹਨੂੰ ਕੋਈ ਸਮਝਾਓ ਕਿ ਮੂਰਖਾ ਉਏ, ਕਾਹਨੂੰ ਛੇੜੇਂ ਜ਼ਮੀਰ ਪੰਜਾਬੀਆਂ ਦੀ।
ਜੋਗੀ ਹੋ ਕੇ ਮੋੜ ਲਿਆਉਣ ਵਾਪਸ,ਕੌਣ ਖੋਹੇਗਾ ਹੀਰ ਪੰਜਾਬੀਆਂ ਦੀ।
ਪਿਆਰ ਨਾਲ ਗੁਲਾਮੀਆਂ ਕਰਨ ਭਾਵੇਂ, ਆਦਤ ਮੁੱਢੋਂ ਫਕੀਰ ਪੰਜਾਬੀਆਂ ਦੀ।
ਇਹ ਤਾਂ ਮੌਤ ਨੂੰ ਵੀ ਮਾਸੀ ਆਖ ਦੇਂਦੇ, ਕਰੇ ਜਦੋਂ ਕੋਈ ਲੀਰ ਪੰਜਾਬੀਆਂ ਦੀ।

ਸੀਸ ਤਲੀ ਦੇ ਉੱਤੇ ਟਿਕਾ ਤੁਰਦੇ,ਨਾਲ ਮੁਸ਼ਕਿਲਾਂ ਦੇ ਖਹਿਣਾ ਜਾਣਦੇ ਨੇ।
ਕੋਈ ਅਣਖ ਵੰਗਾਰ ਕੇ ਜਾਏ ਕਿੱਥੇ, ਬਦਲਾ ਜਾਨ ਦੇ ਕੇ ਲੈਣਾ ਜਾਣਦੇ ਨੇ।
ਚੇਲੇ ਨਾਨਕ ਦੇ ਡਰਨ ਨਾ ਬਾਬਰਾਂ ਤੋਂ,ਸੱਚ ਮੂੰਹ ਉੱਤੇ ਕਹਿਣਾ ਜਾਣਦੇ ਨੇ।
ਬੁਰਕੀ ਭੁੱਖੇ ਨੂੰ ਦੇਂਦੇ ਨੇ ਕੱਢ ਮੂੰਹੋਂ,ਹੱਕ ਖੋਹ ਕੇ ਵੀ ਲੈਣਾ ਜਾਣਦੇ ਨੇ।

ਤੂੰ ਏਂ ਬੋਤਲਾਂ ਦੇ ਪਾਣੀ ਪੀਣ ਵਾਲਾ, ਤੂੰ ਕੀ ਜਾਣਦਾ ਅਮ੍ਰਿਤ ਤਾਸੀਰ ਰਾਜਾ।
ਘਰ ਵਿੱਚ ਗ੍ਰਹਿਸਥੀ ਤੇ ਬਾਹਰ ਫੱਕਰ ਵਿੱਚ ਜੰਗ ਦੇ ਹੁੰਦੇ ਬਲਬੀਰ ਰਾਜਾ।
ਘਰ ਆਏ ਨੂੰ ਹੱਥਾਂ ਤੇ ਚੁੱਕਦੇ ਨੇ, ਚੜ੍ਹ ਆਏ ਨੂੰ ਚੁੱਕਣ ਸ਼ਮਸ਼ੀਰ ਰਾਜਾ।
ਮਿੱਠੇ ਸ਼ਹਿਦ ਨੇ ਮਿੱਤਰ ਪਿਆਰਿਆਂ ਲਈ, ਧੋਖੇਬਾਜ ਲਈ ਡੰਗੂ ਮਖੀਰ ਰਾਜਾ।

ਜੇ ਤੂੰ ਇਹਨਾ ਦੀ ਜੱਦ ਨੂੰ ਜਾਣਦਾ ਨਹੀ, ਗਾਥਾ ਸੁਣ ਗੋਬਿੰਦ ਦੁਲਾਰਿਆਂ ਦੀ।
ਉਹਦੇ ਬੰਦੇ ਨੇ ਜੋਰ ਦੇ ਨਾਲ ਨੀਵੀਂ ਕੀਤੀ ਧੌਣ ਸੀ ਕਿਵੇਂ ਹੰਕਾਰਿਆ ਦੀ।
ਗੁਰੂ ਤੇਗ ਤੇ ਤੇਗ ਦਾ ਵਾਰ ਜਾਣੀ, ਪੁੱਛੀਂ ਚਰਖੜੀ ਰੰਬੀਆਂ ਆਰਿਆਂ ਦੀ।
ਵੇਖੀਂ ਪੜ੍ਹ ਇਤਿਹਾਸ ਸ਼ਹਾਦਤਾਂ ਦਾ, ਸੁਣੀ ਕੀਰਤੀ ਪੰਜ ਪਿਆਰਿਆਂ ਦੀ।

ਉਧਮ ਸਿੰਘ ਸਰਾਭੇ ਤੇ ਭਗਤ ਵਰਗੇ ਕਿਹੜੀ ਮਿੱਟੀ ਦੇ ਬਣੇ ਸਨ ਯਾਦ ਕਰ ਲੈ
ਏਥੇ ਕੂਕਿਆਂ ਤੋਪਾਂ ਦੇ ਮੂੰਹਾਂ ਅਗੇ, ਸੀਨੇ ਕਿਸ ਤਰਾਂ ਤਣੇ ਸਨ ਯਾਦ ਕਰ ਲੈ।
ਏਥੋਂ ਆਣ ਸਿਕੰਦਰ ਜਿਹੇ ਮੁੜੇ ਖਾਲੀ, ਪੋਰਸ ਇੱਕ ਨਹੀ ਘਣੇ ਸਨ ਯਾਦ ਕਰ ਲੈ
ਕਾਬਲ ਵਾਲਿਆਂ ਨੇ ਨਲੂਏ ਬੀਰ ਹੱਥੋਂ, ਚੱਬੇ ਕਿਸ ਤਰਾਂ ਚਣੇ ਸਨ ਯਾਦ ਕਰ ਲੈ।

ਬਾਦਸ਼ਾਹੀ ਦਾ ਏਨਾ ਹੰਕਾਰ ਨਾ ਕਰ, ਬਾਦਸ਼ਾਹੀਆਂ ਇਹ ਪੈਰਾਂ ਵਿੱਚ ਰੋਲ ਦੇਂਦੇ।
ਆਉਂਦੇ ਸਾਹਮਣੇ ਜਿਹੜੇ ਚਟਾਨ ਬਣਕੇ, ਲੂਣ ਵਾਂਗਰਾਂ ਨੀਰ ਵਿੱਚ ਘੋਲ ਦੇਂਦੇ।
ਜਿਹੜਾ ਇਹਨਾ ਤੇ ਝਪਟਦਾ ਸ਼ੇਰ ਬਣ ਕੇ, ਉਹਨੂੰ ਵਾਂਗ ਕਤੂਰੇ ਮਧੋਲ ਦੇਂਦੇ।
ਚੁੱਕੇ ਉਂਗਲੀ ਜਿਹੜਾ ਕਿਰਦਾਰ ਉੱਤੇ ਪਰਦੇ ਓਸ ਦੇ ਸਭ ਫਰੋਲ ਦੇਂਦੇ।

ਅੜੀ ਰੱਖਣੀ ਚੰਗੀ ਨਹੀ ਨਾਲ ਇਹਨਾ, ਨਿੱਤ ਅੜੇ ਸੋ ਝੜੇ ਅਰਦਾਸ ਕਰਦੇ।
ਨਾਲੋ ਨਾਲ ਸਰਬੱਤ ਦਾ ਭਲਾ ਮੰਗਣ, ਕਾਰਜ ਭਲੇ ਦੇ ਵੇਖੇ ਨੇ ਖਾਸ ਕਰਦੇ।
ਸੋਧ ਦੇਂਦੇ ਜੋ ਮਿਲੇ ਵਿਸ਼ਵਾਸ ਘਾਤੀ, ਐਪਰ ਆਪ ਹਮੇਸ਼ਾਂ ਵਿਸ਼ਵਾਸ ਕਰਦੇ।
ਜਿਹੜਾ ਅੰਦਰੋਂ ਇਹਨਾ ਦਾ ਹੋ ਜਾਂਦਾ ਉਹਦੇ ਆਪ ਹੱਥੀਂ ਕਾਰਜ ਰਾਸ ਕਰਦੇ।

ਧੋਖੇ ਬਾਜ ਨੂੰ ਕਦੇ ਨਾ ਬਖਸ਼ਦੇ ਨੇ, ਊਠ ਵਾਂਗਰਾਂ ਨੇ ਬਦਲੇ ਖੋਰ ਮੀਆਂ।
ਵੱਸ ਆਉਣ ਨਾ ਕਦੇ ਇਹ ਨਾਲ ਨਫਰਤ, ਇਹਨਾ ਨਾਗਾਂ ਦੇ ਮੰਤਰ ਨੇ ਹੋਰ ਮੀਆਂ।
ਓਨੇ ਸ਼ੇਰ ਨੇ ਹੁੰਦੇ ਖੂੰਖਾਰ ਬਹੁਤੇ, ਜਿਨਾਂ ਵਰਤੇ ਕੋਈ ਇਹਨਾ ਤੇ ਜੋਰ ਮੀਆਂ।
ਜਿਹੜਾ ਇਹਨਾ ਦਾ ਅੰਦਰੋਂ ਹੋ ਜਾਂਦਾ, ਉਹਦੇ ਵਾਸਤੇ ਰੇਸ਼ਮੀ ਡੋਰ ਮੀਆਂ।

ਦਾਅ ਲੱਗਦਾ ਫੇਰ ਗਵਾਂਡੀਆਂ ਦਾ ਖਿੱਦੋ ਏਕਤਾ ਜੇਕਰ ਉਧੇੜ ਲਈਏ।
ਆਉਂਦਾ ਉਹਨਾ ਤੇ ਕਦੇ ਖਰੀਂਡ ਨਾਹੀ, ਜਖ਼ਮ ਰੋਜ ਹੀ ਜਿਹੜੇ ਉਚੇੜ ਲਈਏ।
ਫਾਨਾ ਲਾਉਣ ਲਈ ਦੂਜੇ ਨੂੰ ਜਗਾਹ ਮਿਲਦੀ, ਪਾ ਨਿੱਕੀ ਵੀ ਭਾਵੇਂ ਤਰੇੜ ਲਈਏ।
ਚੰਗਾ ਹੁੰਦਾ ਘਰੇਲੂ ਕਲੇਸ਼ ਨਾਹੀ, ਬੈਠ ਬਾਜਵਾ ਗੱਲ ਨਬੇੜ ਲਈਏ।



## ਸੁਣ ਹਾਕਮ

ਅੰਨ ਦਾਤੇ ਨੂੰ ਰੋਲ ਨਾ ਹਾਕਮ ।
ਦੁੱਧ ਚ ਕਾਂਜੀ ਘੋਲ ਨਾ ਹਾਕਮ।
ਢੋਲ ਤੇਰੇ ਦਾ ਪੋਲ ਪਤਾ ਹੈ,
ਪਿੱਟ ਏਨਾ ਹੁਣ ਢੋਲ ਨਾ ਹਾਕਮ
ਹੱਥ ਨਿਆਂ ਦੀ ਤੱਕੜੀ ਫੜ ਕੇ,
ਕਾਣੀ ਡੰਡੀ ਤੋਲ ਨਾ ਹਾਕਮ।
ਐਵੇਂ ਮਨ ਕੀ ਬਾਤ ਬਹਾਨੇ,
ਜੋ ਮਨ ਆਇਆ ਬੋਲ ਨਾ ਹਾਕਮ
ਗੋਬਰ ਵਿੱਚੋਂ ਵੋਟਾਂ ਭਾਲੇਂ ,
ਮੂਤ ਚੋਂ ਮੱਛੀਆਂ ਟੋਲ ਨਾ ਹਾਕਮ।
ਤੇਰੀ ਖਿੱਦੋ ਤੇਰੀਆਂ ਲੀਰਾਂ,
ਐਵੇਂ ਪਿਆ ਫਰੋਲ ਨਾ ਹਾਕਮ।
ਲਾਲੀ ਪਾਪ ਵਖਾ ਲੋਕਾਂ ਨੂੰ,
ਕਰ ਤੂੰ ਗਲਤ ਕਲੋਲ ਨਾ ਹਾਕਮ।
ਰੋਜਗਾਰ ਨਹੀ ਭਿੱਖਿਆ ਦੇਨੈ ?
ਜਲ ਵਿੱਚ ਗਾਰਾ ਘੋਲ ਨਾ ਹਾਕਮ।
ਹੱਕਾਂ ਵਾਲੇ ਹੱਕ ਮੰਗੇਂਦੇ ,
ਕਰ ਪਿਆ ਟਾਲ ਮਟੋਲ ਨਾ ਹਾਕਮ।
ਵੋਟਰ ਮੂਰਖ ਬਣਨ ਬਾਜਵਾ,
ਹੁਣ ਏਨੇ ਅਣਭੋਲ ਨਾ ਹਾਕਮ।



# ਕਵਿਤਾ ਦਾ ਹਥਿਆਰ

ਬਣ ਦੁਖੀਏ ਦੀ ਵੇਦਨਾ ਬਣ ਉਹਦਾ ਇਜ਼ਹਾਰ
ਕਵੀਆ ਕਰ ਲੈ ਲੇਖਣੀ ਹੱਕਾਂ ਲਈ ਹਥਿਆਰ
ਤਿੱਖੇ ਛੈਣੀ ਵਾਂਗਰਾਂ ਕਰ ਲਫਜ਼ਾਂ ਨੂੰ ਤੇਜ
ਸਭਨਾ ਪੈਰੋਂ ਬੇੜੀਆਂ ਟੁੱਟਣ ਕਰ ਛਣਕਾਰ
ਯੁੱਗਾਂ ਦੀਆਂ ਜੰਗਾਲੀਆਂ ਕੜੀਆਂ ਜਾਵਣ ਟੁੱਟ
ਤੇਰੇ ਅੱਖਰ ਕਰਨ ਜੇ ਵਾਂਗ ਵਦਾਨਾ ਵਾਰ
ਜਿਨਾ ਚਿਰ ਇਨਸਾਫ ਨਾ ਦਏ ਜ਼ਮਾਨਾ ਠੀਕ
ਸ਼ਾਲਾ ਤੇਰੀ ਲੇਖਣੀ ਫੜੀ ਰੱਖੇ ਰਫਤਾਰ
ਔਰਤ ਵਸਤੂ ਭੋਗ ਦੀ ਸਮਝਣ ਲੋਕ ਸ਼ੈਤਾਨ
ਉਹਨਾ ਤਾਈਂ ਆਖ ਦੇ ਮੂੰਹ ਤੇ ਢੋਰ ਗਵਾਰ
ਸਦਾ ਸਤਾਈ ਸਤਾ ਦੀ ਵਾਂਗ ਖਡੌਣੇ ਖੇਡ
ਬਬਲਗੰਮ ਜਿਓਂ ਚਿੱਥ ਕੇ ਥੁੱਕਣ ਰੁਤਬੇਦਾਰ
ਕੱਢ ਚੰਗਿਆੜੀ ਕਲਮ ਚੋਂ ਚਕਮਕ ਪੱਥਰ ਵਾਂਗ
ਜਿਹੜੀ ਸਾੜ ਸਵਾਹ ਕਰੇ ਉਹਨਾ ਦਾ ਹੰਕਾਰ
ਸਮਾਂ ਵੇਖ ਕੇ ਸਾਜਗਾਰ ਹਰਫ ਹਥੌੜਾ ਠੋਕ
ਲੋਹਾ ਕਰਕੇ ਲਾਲ ਜਿਓਂ ਮਾਰੇ ਸੱਟ ਲੁਹਾਰ
ਚਾਬੀ ਫੇਰ ਬਬੇਕ ਦੀ ਤਾਲੇ ਖੋਲ੍ਹ ਦਿਮਾਗ
ਦੈਂਤ ਮਨਾ ਦੇ ਬਾਜਵਾ ਭੈੜੇ ਬਦਲ ਵਿਚਾਰ



## ਜੁਗਨੀ

ਜੁਗਨੀ ਬਹੁਤ ਫਿਰੇ ਘਬਰਾਈ
ਕਹਿੰਦੀ ਖਬਰ ਅਵੱਲੀ ਆਈ
ਕਾਲੇ ਲਾਅ ਸਰਕਾਰ ਲਿਆਈ
ਮੰਨਣੇ ਮੂਲ ਅਸਾਂ ਨਾ ਭਾਈ
ਓ ਵੀਰ ਮੇਰਿਆ ਜੁਗਨੀ ਕਹਿੰਦੀ ਐ
ਹੁਣ ਜਾ ਧਰਨੇ ਤੇ ਬਹਿੰਦੀ ਐ

ਜੁਗਨੀ ਜਾ ਵੜੀ ਵਿੱਚ ਦਿੱਲੀ
ਦਿੱਲੀ ਵੇਖ ਓਸ ਨੂੰ ਹਿੱਲੀ
ਗੱਡੀ ਉਹਦੀ ਹਿੱਕ ਤੇ ਕਿੱਲੀ
ਬਣੇ ਮੰਤਰੀ ਭਿੱਜੀ ਬਿੱਲੀ
ਓ ਵੀਰ ਮੇਰਿਆ ਵੇ ਜੁਗਨੀ ਛਾਈ ਐ
ਹੱਕ ਆਪਣਾ ਮੰਗਣ ਆਈ ਐ

ਸਿੰਘੂ ਬਾਰਡਰ ਧਰਨਾ ਲਾਇਆ
ਲੰਗਰ ਚੱਲਦੇ ਹਰਸ਼ ਸਵਾਇਆ
ਹਿੱਸਾ ਉਹਨੇ ਵੀ ਆ ਪਾਇਆ
ਆਸਣ ਠੰਡ ਦਾ ਹੇਠ ਵਿਛਾਇਆ
ਬਈ ਜਿਸ ਉੱਤੇ ਜੁਗਨੀ ਸੌਂਦੀ ਐ
ਤੇ ਜਰਾ ਨਹੀ ਘਬਰਾਉਂਦੀ ਐ

ਜੁਗਨੀ ਭਾਗੋ ਤੋਂ ਵਰੋਸਾਈ
ਖਾਂਦੀ ਖੌਫ ਜਰਾ ਨਾ ਰਾਈ
ਗੱਜ ਗੱਜ ਨਾਹਰੇ ਜਾਏ ਲਗਾਈ
ਆਖੇ ਲੋਕ ਰਾਜ ਹੈ ਭਾਈ
ਉਏ ਵੀਰ ਮੇਰਿਆ ਜੁਗਨੀ ਭੌਂਦੀ ਐ
ਪਈ ਸੁੱਤੇ ਲੋਕ ਜਗਾਉਂਦੀ ਐ

ਜੁਗਨੀ ਸਭ ਨੂੰ ਕਰੇ ਅਪੀਲ
ਦਏ ਦਲੀਲਾਂ ਵਾਂਗ ਵਕੀਲ
ਦਿੱਲੀ ਕਰੋ ਚੁਫੇਰਿਓਂ ਸੀਲ
ਬਈ ਦਿਓ ਰੋਕ ਕਾਫਲੇ ਕਾਰਾਂ ਦੇ
ਨਕ ਦਮ ਕਰ ਦਿਓ ਸਰਕਾਰਾਂ ਦੇ

ਜੁਗਨੀ ਆਖੇ ਵੀਰ ਕਿਸਾਨੋ
ਸ਼ਾਵਾਸ਼ੇ ਮਜਦੂਰ ਜਵਾਨੋ
ਖੋਣੀ ਹੋਸ਼ ਨਾ ਕਿਸੇ ਬਿਆਨੋ
ਵੇ ਮਰਿਆਦਾ ਦੇ ਵਿੱਚ ਰਹਿਣਾ ਹੈ
ਇਹ ਹੀ ਤਾਂ ਸਾਡਾ ਗਹਿਣਾ ਹੈ

ਜੁਗਨੀ ਕਰਦੀ ਏ ਤਕਰੀਰਾਂ
ਆਖੇ ਕੀਤਾ ਗਲਤ ਵਜੀਰਾਂ
ਖਾਤਰ ਬਣੇ ਕਾਨੂੰਨ ਅਮੀਰਾਂ
ਓਏ ਆਖੇ ਇਹ ਜਲਦੀ ਭੰਗ ਕਰੋ
ਨਾ ਹੋਰ ਕਿਸਾਨੀ ਤੰਗ ਕਰੋ

ਆਉ ਸਾਰੇ ਲਾਈਏ ਨਾਰ੍ਹੇ
ਸਾਡਾ ਹੱਕ ਮੋੜ ਸਰਕਾਰੇ
ਨਹੀ ਤੇ ਪੈਣ ਮਾਮਲੇ ਭਾਰੇ
ਓ ਵੀਰ ਮੇਰਿਆ ਜੁਗਨੀ ਗਾਵਾਂਗੇ
ਤੇ ਜਿੱਤ ਕੇ ਹੀ ਘਰ ਜਾਵਾਂਗੇ



## ਪਹਿਲੀ ਵਾਰ

ਜੱਗ ਤੇ ਡਿਠਾ ਪਹਿਲੀ ਵਾਰ।
ਜੁੱਗੋਂ ਉਲਟਾ ਅਸੀਂ ਵਿਹਾਰ।
ਗੱਲ ਪੁਰਾਣੀ ਚੇਤੇ ਆਉਂਦੀ,
ਜਦ ਸੀ ਇਸ ਤੋਂ ਉਲਟੀ ਕਾਰ।
ਲੋਕ ਮੰਗਣ ਸਰਕਾਰੋਂ ਜਾਂਦੇ,
ਤਾਂ ਮਿਲਦੇ ਅੱਗੋਂ ਇਕਰਾਰ।
ਹੁਣ ਦੇਂਦੀ ਸਰਕਾਰ ਪਈ ਤਾਂ,
ਲੋਕੀਂ ਕਰਦੇ ਨੇ ਇਨਕਾਰ।
ਕਿਉਂਕਿ ਧੀਮਾ ਜਹਿਰ ਦੇ ਰਹੀ,
ਕੁੱਟਣੀ ਵਾਂਗ ਪਿਆਰ ਦੁਲਾਰ।
ਰਾਖੀ ਪਹਿਲਾਂ ਘਰ ਦੀ ਕਰਦਾ,
ਵੇਚ ਰਿਹਾ ਹੁਣ ਚੌਕੀਦਾਰ।
ਹਰ ਮੌਸਮ ਮਾੜੇ ਤੇ ਵਰ੍ਹਦੈ,
ਉਲਟ ਸਮੇਂ ਦੀ ਉਲਟੀ ਕਾਰ।
ਤਖਤ ਬਹਾ ਕੇ ਹਾੜੇ ਕੱਢੇ,
ਦੋਹੀਂ ਹੱਥੀਂ ਖਾਧੀ ਮਾਰ।
ਵਿੱਥ ਹਮੇਸ਼ਾਂ ਇੱਕੋ ਜਿੰਨੀ,
ਸਾਡਾ ਸਾਈਕਲ ਉਹਦੀ ਕਾਰ।
ਸਾਥੋਂ ਲੈਂਦੇ ਖੋਹ ਕੇ ਜਿਹੜੇ,
ਭੀਖ ਦੇਣ ਅਹਿਸਾਨ ਸਵਾਰ।
ਸਾਧਾਂ ਗਲ ਕਰਜਾਂ ਦੀ ਫਾਹੀ,
ਚੋਰਾਂ ਦੇ ਗਲ ਪੈਂਦੇ ਹਾਰ।
ਕਰ ਕਰ ਕੇ ਇਤਬਾਰ ਵੇਖਿਆ,
ਉਹਨਾ ਦੀ ਜਿੱਤ ਸਾਡੀ ਹਾਰ।
ਪਰ ਹੁਣ ਕਿਰਤੀ ਜਾਗ ਪਏ ਨੇ,
ਛਟ ਜਾਣੈ ਸਭ ਅੰਧ ਗੁਬਾਰ।

ਦੀਵੇ ਨਹੀ ਹੁਣ ਬਲਬ ਜਗਣਗੇ,
ਕਿਵੇਂ ਬੁਝਾਵਣ ਬੁੱਲੇ ਯਾਰ।
ਸੰਨ੍ਹ ਅੰਦਰ ਹੀ ਚੋਰ ਦਬਾਉਣੇ,
ਖੇਤਾਂ ਅੰਦਰ ਰੋਝ ਸਿਆਰ।
ਸ਼ੇਰਾਂ ਅੰਦਰ ਏਕਾ ਹੋਇਆ,
ਬਾਅਦ ਅਜ਼ਾਦੀ ਪਹਿਲੀ ਵਾਰ।
ਐਪਰ ਜੇ ਹੁਣ ਇੱਕ ਰਹੋਗੇ,
ਤਾਂ ਹੀ ਬੇੜਾ ਲੱਗੂ ਪਾਰ।
ਝੁਕ ਜਾਵੇਗਾ ਅੰਬਰ ਵੀ ਫਿਰ,
ਤੋੜ ਹੈਂਕੜੀ ਦਾ ਹੰਕਾਰ।
ਧੁੰਦ ਛਟੇਗੀ ਫੇਰ ਬਾਜਵਾ,
ਚਾਨਣ ਆਵੇਗਾ ਹਰ ਦੁਆਰ।



## ਦੋਹੇ

ਰਾਜਾ ਨਹੀ ਜਲਾਦ ਹੈ, ਜੋ ਪੱਥਰ ਦਿਲ ਹੋਏ।
ਪਰਜਾ ਦੇ ਦੁੱਖ ਵੇਖ ਕੇ, ਅੱਖੋਂ ਹੰਝ ਨਾ ਚੋਏ।

ਲੋਕਾਂ ਦੀ ਫਰਿਆਦ ਨੂੰ, ਕਰ ਅਣਸੁਣਿਆਂ ਆਪ।
ਲੈ ਲੈਂਦੈ ਫਿਰ ਬਾਦਸ਼ਾਹ, ਵੱਡਾ ਕੋਈ ਸਰਾਪ।

ਸਖਤੇ ਅੱਗੇ ਨਰਮ ਹੈ, ਬਾਜ ਬਟੇਰੇ ਵਾਂਗ।
ਉਹ ਮੰਗੇ ਹੱਕ ਆਪਣਾ, ਉਹ ਵਖਾਵੇ ਡਾਂਗ।

ਦੂਜੇ ਦਾ ਦੁੱਖ ਵੇਖ ਕੇ, ਜਿਸਦਾ ਦਿਲ ਨਾ ਰੋਏ।
ਹਾਕਮ ਤਾਂ ਉਹ ਹੋਇਗਾ,ਪਰ ਇਨਸਾਨ ਨਾ ਹੋਏ।

ਲੋਕ ਰਾਜ ਦਾ ਕੰਮ ਹੈ, ਕਰੇ ਸ਼ਿਕਾਇਤ ਦੂਰ।
ਉਹ ਹੀ ਬਣਨ ਕਨੂੰਨ ਜੋ, ਲੋਕਾਂ ਨੂੰ ਮਨਜ਼ੂਰ।

ਜੋ ਵੀ ਆਇਆ ਹੁਕਮਰਾਨ, ਬਣ ਕੇ ਤਾਨਾਸ਼ਾਹ।
ਜੜ੍ਹ ਗਾਲੀ ਉਸ ਆਪਣੀ, ਕੀਤਾ ਦੇਸ਼ ਤਬਾਹ।

ਅੜੀਅਲ ਹੋਵੇ ਬਾਦਸ਼ਾਹ, ਚਮਚੇ ਹੋਣ ਚੁਫੇਰ।
ਕੌਣ ਸੁਣੇ ਮਜਲੂਮ ਦੀ, ਏਨੇ ਵਿੱਚ ਹਨੇਰ।

ਜਾਣ ਬੁੱਝ ਲਟਕਾ ਦਵੇ, ਜੇ ਮਸਲੇ ਸਰਕਾਰ।
ਸ਼ੱਕੀ ਹੈ ਹੋ ਜਾਂਵਦਾ, ਫਿਰ ਉਹਦਾ ਕਿਰਦਾਰ।

ਜਦ ਅੰਦੋਲਨ ਧਾਰਦਾ, ਲੋਕ ਲਹਿਰ ਦਾ ਰੂਪ।
ਮੰਨੇ ਨਾ ਸਰਕਾਰ ਜੋ, ਡਿੱਗਦੀ ਅੰਨ੍ਹੇ ਕੂਪ।

ਵਕਤ ਤਕਾਜਾ ਜਾਣਦੀ, ਜਿਹੜੀ ਨਾ ਸਰਕਾਰ।
ਉਤੋਂ ਅੜੀ ਪੁਗਾ ਲਵੇ, ਅੰਦਰੋਂ ਜਾਵੇ ਹਾਰ।

ਝੁਕ ਜਾਣਾ ਵੀ ਦੋਸ਼ ਨਾ, ਨਾ ਹੀ ਸਮਝੋ ਹਾਰ।
ਝੁਕ ਹਿਰਦੇ ਨੂੰ ਜਿੱਤ ਦਾ, ਸਦਾ ਦਿਆਨਤਦਾਰ।

ਵਿਗੜੇ ਨਾ ਕੁਝ ਆਪਣਾ, ਜਾਏ ਕਿਸੇ ਦਾ ਸੌਰ।
ਇਹ ਪੁਰਸ਼ਾਰਥ ਦੋਸਤੋ, ਕਰ ਕੇ ਵੇਖੋ ਗੌਰ।

ਰਾਜਾ ਗਲਤੀ ਮੰਨਣੀ, ਜੇ ਸਮਝੇ ਅਪਮਾਨ।
ਫੇਰ ਬਗਾਵਤ ਉੱਠਦੀ, ਜਾਣੋ ਵਾਂਗ ਤੂਫਾਨ।

ਜਿੱਥੇ ਜਾ ਕੇ ਹਾਰਦਾ, ਬੰਦਾ ਤਰਕ ਦਲੀਲ।
ਝੂਠਾ ਝਗੜਾ ਵਿੱਢਦਾ, ਭਾਵੇਂ ਹੋਏ ਜਲੀਲ।

ਵੱਡਾ ਉਹ ਨਾ ਹੋਂਵਦਾ, ਜੋ ਹੋਵੇ ਧਨਵਾਨ।
ਵੱਡਾ ਹੁੰਦਾ ਰਹਿਮਦਿਲ, ਤੇ ਸੱਚਾ ਇਨਸਾਨ।

ਵੱਡੇ ਦੀ ਵਡਿਆਈ ਹੈ, ਲਿਫ ਕੇ ਕਰਨੀ ਗੱਲ।
ਮਸਲੇ ਸਾਰੇ ਬਾਜਵਾ, ਹੋਣ ਹਮੇਸ਼ਾਂ ਹੱਲ।



## ਅੱਤ ਖੁਦਾ ਦਾ ਵੈਰ

ਨੌ ਸੌ ਚੂਹਾ ਖਾ ਕੇ, ਬਿੱਲੀ ਚੱਲੀ ਹੱਜ।
ਚੂਹਿਆਂ ਨੂੰ ਵਰਚਾਂਵਦੀ, ਲਾ ਲਾ ਵੇਖੋ ਪੱਜ।
ਮਨੋ ਨਾ ਗਈਆਂ ਕਾਲਖਾਂ, ਆਈ ਗੰਗ ਨਹਾ।
ਧਰਮ ਸਥਾਨੀ ਭਟਕਦੀ, ਰਹੀ ਲੋਕ ਭਰਮਾ।
ਕਰਤੂਤਾਂ ਨੇ ਜਾਣ ਗਏ, ਹੁਣ ਨਾ ਫਸਣ ਮਾਸੂਮ।
ਉਹਦੀ ਛਾਤਰਤਾ ਦਾ, ਹੋਇਆ ਹਾਲ ਮਲੂਮ।
ਮਾਸੀ ਹੈ ਉਹ ਸ਼ੇਰ ਦੀ, ਤਸਬੀ ਫੜ ਕੇ ਹੱਥ।
ਭੋਲੇ ਲੋਕ ਫਸਾਉਣ ਲਈ, ਪਈ ਘੁਮਾਉਂਦੀ ਤੱਥ।
ਅੱਖਾਂ ਬੈਠੀ ਮੀਟ ਕੇ, ਕਰ ਸਾਧੂ ਦਾ ਭੇਖ।
ਮੱਥੇ ਰੇਖ ਸ਼ੈਤਾਨ ਦੀ, ਨਾਲ ਗੌਰ ਦੇ ਵੇਖ।
ਮਿਤਰਤਾਈ ਓਸ ਦੀ, ਬਾਘ ਸ਼ਿਕਰਿਆਂ ਨਾਲ।
ਦਿਲ ਪੱਥਰ ਪਰ ਕੇਰਦੀ, ਹੰਝੂ ਜਿਓ ਘੜਿਆਲ।
ਮੌਕਾ ਵੇਂਹਦੇ ਬਦਲਦੀ, ਗਿਰਗਿਟ ਵਾਂਗੂ ਰੰਗ।
ਬਿਜਨਸ ਵਾਂਗੂੰ ਵਰਤਦੀ, ਧਰਮ ਕਰਮ ਦਾ ਢੰਗ।
ਵੱਖਰੇ ਖਾਣ ਵਖਾਉਣ ਲਈ, ਜਿਓਂ ਹਾਥੀ ਦੇ ਦੰਦ।
ਕੱਤੇ ਸੂਤ ਵਿਕਾਸ ਦਾ, ਸਿੱਧੀ ਪਾਏ ਨਾ ਤੰਦ।
ਚੂਹਿਆਂ ਨੂੰ ਉਪਦੇਸ਼ਦੀ, ਖਾਓ ਸ਼ਾਕਾਹਾਰ।
ਮੁੱਛਾਂ ਆਪ ਸਵਾਰਦੀ, ਖਾ ਕੇ ਰੋਜ ਸ਼ਿਕਾਰ।
ਮੂਰਖ ਚੂਹੇ ਕਰ ਰਹੇ, ਨੇ ਉਹਦਾ ਸਨਮਾਨ।
ਚੋਰ ਉਚਕਾ ਚੌਧਰੀ, ਗੁੰਡੀ ਰੰਨ ਪ੍ਰਧਾਨ।
ਬਿੱਲੀ ਚਿੱਟੀ ਉਪਰੋਂ, ਕਾਲੇ ਕਰਦੀ ਕੰਮ।
ਨਾਲ ਬਹਾਨੇ ਮਾਲਸ਼ਾਂ, ਪਈ ਉਚੇੜੇ ਚੰਮ।
ਪਰ ਉਹ ਗਲਤੀ ਕਰ ਗਈ, ਵੇਖੋ ਏਥੇ ਘੋਰ।
ਚੂਹਾ ਸਮਝਿਆ ਸ਼ੇਰ ਨੂੰ, ਬਾਜ ਸਮਝਿਆ ਮੋਰ।
ਬੜੀ ਮਿਆਊਂ ਓਸ ਦੀ, ਮਿੱਠੀ ਲਛੇਦਾਰ।

ਲੈ ਕੇ ਵਿੱਚ ਵਿਸ਼ਵਾਸ ਦੇ, ਕਰਦੀ ਉਲਟਾ ਵਾਰ।
ਹੁਣ ਕੜਿਕਾ ਕੱਸਿਆ, ਫਸੀ ਓਸ ਵਿਚਕਾਰ।
ਛੁੱਟਣ ਔਖਾ ਹੋ ਗਿਆ, ਕਰਦੀ ਯਤਨ ਹਜਾਰ।
ਕਹਿਣ ਸਿਆਣੇ ਕਹਿਬਤਾਂ, ਹੋਵੇ ਜਦ ਵੀ ਕਹਿਰ।
ਮੁੱਢੋਂ ਆਇਆ ਚਲਦਾ, ਅੱਤ ਖੁਦਾ ਦਾ ਵੈਰ।
ਮਿਲੇ ਸੇਰ ਨੂੰ ਸਵਾ ਸੇਰ, ਆਏ ਟਿਕਾਣੇ ਮੱਤ।
ਉਹ ਹੀ ਮਰਦਾ ਬਾਜਵਾ, ਜਿਹੜਾ ਚੁੱਕੇ ਅੱਤ।



## ਨਵਾਂ 2021 ਸਾਲ ਮੁਬਾਰਕ
(ਨਵੇਂ ਸਾਲ ਦਾ ਕਿਸਾਨ ਅੰਦਲਨ ਵਿੱਚ ਪ੍ਰਵੇਸ਼)

ਨਵਾਂ ਸਾਲ ਅੱਜ ਠੁਰ ਠੁਰ ਕਰਦਾ, ਧਰਨੇ ਤੇ ਜਾਂ ਆਇਆ।
ਕਿਰਸਾਨਾ ਨੇ ਕੰਬਲ ਦੇ ਕੇ, ਸੇਕਣ ਅੱਗ ਬਹਾਇਆ।
ਕਾਜੂ ਅਤੇ ਬਦਾਮ ਖਵਾਏ, ਚਾਹਟਾ ਗਰਮ ਛਕਾਇਆ।
ਤਤਾ ਪਾਣੀ ਕਰਕੇ ਉਸ ਨੂੰ, ਮਲ ਮਲ ਖੂਬ ਨੁਹਾਇਆ।
ਵਿੱਚ ਟਰਾਲੀ ਲੰਮਾ ਪਾ ਕੇ, ਦਿੱਤੀਆ ਗਰਮ ਰਜਾਈਆਂ।
ਠੰਡ ਨਾਲ ਨਾ ਠਰ ਜਾਏ ਕਿਧਰੇ, ਦਿੱਤੀਆਂ ਖਾਸ ਦਵਾਈਆਂ।
ਤੁਰਦਾ ਹੰਭਿਆ ਭੁੱਖਣ ਭਾਣਾ, ਕਰ ਮਾਲਸ਼ ਚੁਸਤਾਇਆ।
ਲੰਗਰ ਅੰਦਰ ਫੇਰ ਲਿਜਾ ਕੇ, ਭੋਜਨ ਖੂਬ ਕਰਾਇਆ।
ਰੱਜ ਪੁੱਜ ਕੇ ਆਖਣ ਲੱਗਾ, ਇਹ ਸਰਕਾਰ ਨਿਕੰਮੀ।
ਮੈਨੂੰ ਠਰਦਾ ਤੱਕ ਤੱਕ ਹੱਸੀ, ਸ਼ਰਮ ਹੀਣ ਨਿੱਝ ਜੰਮੀ।
ਵੀਹ ਨੇ ਵੀਹ ਪੁਗਾਈ ਜਿਹੜੀ, ਉਹਦੀ ਓਹੋ ਉਹ ਜਾਣੇ।
ਮੈਂ ਉਨੀਆਂ ਦੀ ਇੱਕੀ ਪਾਉਣੀ, ਹਰ ਕੋਈ ਸੱਚ ਪਛਾਣੇ।
ਹੁਣ ਕਿਰਸਾਨ ਮਜੂਰਾਂ ਦੇ ਨਾਂ, ਆਪਣਾ ਆਪ ਲਖਾਵਾਂ।
ਜਿੰਨਾ ਚਿਰ ਅੰਦੋਲਨ ਚੱਲਦੈ, ਏਥੇ ਹੀ ਧਰਨਾ ਲਾਵਾਂ।
ਜਦ ਮੈਂ ਵੱਲ ਤੁਹਾਡੇ ਹੋਇਆ, ਬੇਬਸ ਹੋ ਸਰਕਾਰਾਂ।
ਆਪੇ ਆਣ ਕਰਨ ਸਮਝੌਤੇ, ਬੰਨ੍ਹ ਬੰਨ੍ਹ ਰੋਜ ਕਤਾਰਾਂ।
ਹੁਣ ਮੈਂ ਭਾਵੇਂ ਆਪਣਾ ਆਪਾ, ਨਾਮ ਤੁਹਾਡੇ ਕੀਤਾ।
ਐਪਰ ਭੁੱਲ ਨਾ ਜਾਣਾ ਮੁੜ ਕੇ, ਉਹ ਕਾਹਨ ਦੀ ਗੀਤਾ।
ਜਿੱਥੇ ਏਕਾ ਅਤੇ ਸਚਾਈ, ਓਥੇ ਹੀ ਮੈਂ ਰਹਿਣਾ।
ਜੇਕਰ ਏਕਾ ਭੰਗ ਹੋ ਗਿਆ, ਫੇਰ ਨਾ ਪਲ ਵੀ ਬਹਿਣਾ।
ਮੈਂ ਹਾਂ ਸਮਾਂ ਖਲੋ ਨਹੀ ਸੱਕਦਾ, ਹਰ ਦਮ ਚੱਲਦਾ ਰਹਿੰਦਾ।
ਜਿਹੜਾ ਮੇਰੀ ਕਰੇ ਸਵਾਰੀ, ਉਸ ਤੇ ਹਾਂ ਖੁਸ਼ ਰਹਿੰਦਾ।
ਮੈਂ ਘੋੜਾ ਮੂੰਹ ਜੋਰ ਸਮੇਂ ਦਾ, ਸੁਸਤਾਂ ਤੋਂ ਨਾ ਡਰਦਾ।
ਜਿਹੜਾ ਵਾਗਾਂ ਖਿੱਚ ਕੇ ਰੱਖੇ, ਉਸ ਦਾ ਪਾਣੀ ਭਰਦਾ।
ਬੁਜ਼ਦਿਲ ਢਿੱਲੜ ਆਲਸੀਆਂ ਨੂੰ, ਪੈਰਾਂ ਹੇਠ ਮਧੋਲਾਂ।

ਆਵਣ ਅਣਖੀ ਹਿੰਮਤ ਵਾਲੇ, ਮੈਂ ਅੱਗੇ ਨਾ ਬੋਲਾਂ।
ਵੇਖ ਤਪਸਿਆ ਮੈਂ ਖੁਸ਼ ਹੋਇਆ, ਕਿਰਤੀ ਤੇ ਕਿਰਸਾਨੋ।
ਹੱਕਾਂ ਖਾਤਰ ਲੜਦੇ ਨੇ ਜੋ, ਵੱਧ ਪਿਆਰੇ ਜਾਨੋ।
ਹਿੰਮਤ ਅਣਖ ਸਚਾਈ ਰੱਖੋ, ਹਰ ਦਮ ਖੁਸ਼ੀਆਂ ਮਾਣੋ।
ਬਾਜਵਿਆ ਜਦ ਜੋਧ ਕਰੋਗੇ ਅੰਗ ਸੰਗ ਮੈਨੂੰ ਜਾਣੋ।



## ਕਿਸਾਨ ਦੀ ਲੁੱਟ

ਪਾਪਕਾਨ ਅੱਜ ਬਣ ਕੇ ਆ ਗਏ, ਉਹ ਮੱਕੀ ਦੇ ਦਾਣੇ।
ਜਿਹੜੇ ਵੇਚੇ ਭੋ ਦੇ ਭਾਅ ਸੀ, ਪਰਸੋਂ ਖਸਮਾ ਖਾਣੇ।
ਦਾਣੇ ਦੋ ਰੁਪਈਆਂ ਦੇ ਤੇ, ਕਾਗਜ ਪੰਦਰਾਂ ਵਾਲਾ।
ਕਾਗਜ ਵੇਚ ਵਪਾਰੀ ਬਣਿਆ, ਰਾਣੀ ਖਾਂ ਦਾ ਸਾਲਾ।
ਆਲੂ ਚਾਰ ਰੁਪਈਏ ਵੇਚੇ, ਜਦ ਵਾਪਸ ਉਹ ਆਏ।
ਚਾਲੀ ਦਮੜੇ ਲਈ ਸਲਾਮੀ, ਤਾਂ ਮਾੜੇ ਘਰ ਆਏ।
ਚਿਪਸ ਬਣਾ ਕੇ ਨਾਲ ਚਾਰ ਦੇ, ਜੀਰੋ ਦੋ ਲਗਾਈਆਂ।
ਮਰ ਗਿਆ ਕੋਈ ਮਿਹਨਤ ਕਰਦਾ, ਕਰ ਗਏ ਹੋਰ ਕਮਾਈਆਂ।
ਝੋਨਾ ਗਿਆ ਅਠਾਰਾਂ ਸੌ ਦਾ, ਛਿਲਕੇ ਲਾਹ ਕੇ ਧਰ ਤੇ।
ਗੇੜਾ ਇੱਕ ਸ਼ਹਿਰ ਦਾ ਲਾ ਕੇ, ਅੱਸੀ ਦੇ ਹੋ ਪਰਤੇ।
ਗੰਨੇ ਨਾਲ ਕਿਸਾਨ ਰੋਲਿਆ, ਮਿੱਲਾਂ ਤੀਕਰ ਜਾਂਦਾ।
ਤੀਹ ਗੁਣਾ ਵੱਧ ਖੰਡ ਆਖ ਕੇ, ਵਾਪਸ ਘਰੀਂ ਲਿਆਂਦਾ।
ਪੈਸੇ ਅਜੇ ਨਾ ਹਾਸਲ ਹੋਏ, ਸਾਲ ਬੀਤਿਆ ਤੀਜਾ।
ਕਿਉਂਕਿ ਮਿੱਲ ਦੇ ਮਾਲਕ ਦਾ ਹੈ, ਮੁੱਖ ਮੰਤਰੀ ਜੀਜਾ।
ਕਣਕ ਖਰੀਦੀ ਨੱਕ ਮਾਰ ਕੇ, ਰੁਲਦੀ ਵਿੱਚ ਗੋਦਾਮਾ।
ਬੋਰਨਵੀਟਾ ਬਣ ਕੇ ਪਰਤੀ, ਕੀਮਤ ਵਾਂਗ ਬਦਾਮਾਂ।
ਛੋਲੇ ਗਏ ਚਾਲੀ ਦੇ ਕਿੱਲੋ, ਪੀਹ ਅੱਸੀ ਦੇ ਹੋਏ।
ਭੁੱਜ ਗਏ ਤਾਂ ਸਿੱਧੇ ਸੌ ਦੇ, ਜੱਟ ਕਿਓਂ ਨਾ ਰੋਏ।
ਸਰੋਂ ਖਰੀਦੀ ਪੈਤੀ ਸੌ ਨੂੰ, ਤੇਲ ਰੀਫਾਈਂਡ ਕਰਾਕੇ।
ਵਿੱਚ ਮਿਲਾ ਕੇ ਗੰਦ ਮੰਦ ਤੇ, ਪੈਕਿੰਗ ਖੂਬ ਬਣਾ ਕੇ।
ਸੌ ਦਾ ਤੇਲ ਚਾਰ ਸੌ ਵਿਕਦਾ, ਨਾਲ ਰਲੇ ਵਿਗਿਆਨੀ।
ਕਹਿਣ ਘਿਓ ਦੇਸੀ ਨਾ ਖਾਣਾ, ਦਿਲ ਦੀ ਕਰਦਾ ਹਾਨੀ।
ਭੋਲੇ ਲੋਕ ਬਣਾ ਕੇ ਬੁੱਧੂ, ਖੂਬ ਚਲਾਕਾਂ ਲੁੱਟੇ।
ਜ਼ਹਿਰ ਖਵਾਉਂਦੇ ਡਾਕਟਰ ਸਾਰੇ, ਕਿੱਦਾਂ ਖਹਿੜਾ ਛੁੱਟੇ।
ਦੁੱਧ ਲਿਆ ਪੈਂਤੀ ਦਾ ਕਿੱਲੋ, ਸੌ ਦੀ ਵੇਚੀ ਲੱਸੀ।
ਵਿੱਚ ਘਿਓ ਦੇ ਕਰੀ ਮਿਲਾਵਟ, ਖਾਲਸ ਪੈਕਿੰਗ ਦੱਸੀਂ

ਕੁਦਰਤ ਵਾਲੀ ਦਾਤ ਕਹਿਣ ਸਭ, ਮਿਲੇ ਮੁਫਤ ਦਾ ਪਾਣੀ।
ਉਹ ਵੀ ਤਾਂ ਪੱਚੀਆਂ ਦਾ ਲੀਟਰ, ਕੀਤਾ ਲੋਟੂ ਢਾਣੀ।
ਦੋ ਰੁਪਏ ਟਮਾਟਰ ਲੈ ਕੇ, ਉਹਨਾ ਸੌਸ ਬਣਾਈ।
ਦੋ ਸੌ ਅੱਸੀਆਂ ਦੀ ਇੱਕ ਬੋਤਲ, ਬਣ ਕੇ ਵਾਪਸ ਆਈ।
ਬਹੁਤ ਤੁਅੱਜਬ ਵੇਖੋ ਸਭਨਾ, ਭਾਅ ਮਰਜੀ ਦੇ ਲਾਏ।
ਪਰ ਕਿਰਸਾਨ ਜਾਏ ਜਦ ਵੇਚਣ, ਅੱਗੋਂ ਰੇਟ ਲਵਾਏ।
ਵਾਦੇ ਕਰਕੇ ਵੋਟਾਂ ਲੈ ਕੇ, ਫਿਰ ਗਈਆਂ ਸਰਕਾਰਾਂ।
ਰਹੀਆਂ ਬੱਸ ਕਿਸਾਨਾ ਪੱਲੇ, ਸਦਾ ਬਾਜਵਾ ਹਾਰਾਂ।
ਪਰ ਹੁਣ ਜਾਗ ਪਏ ਨੇ ਕਿਰਤੀ, ਇੱਕ ਮੁੱਠ ਇੱਕ ਜੁੱਟ ਹੋਏ,
ਕਰ ਦੇਵਣਗੇ ਰਾਹ ਪੱਧਰੇ ਹੁਣ, ਪੂਰ ਪਾਰ ਸਭ ਟੋਏ।



## ਤਖਤ ਨਾ ਮੰਗਦੇ

ਹਾਕਮ ਤਖਤ ਨਾ ਮੰਗਦੇ ਤੈਥੋਂ, ਹੱਕ ਅਸਾਡਾ ਮੰਗਦੇ ਹਾਂ।
ਦੇ ਦੇਵੇਂ ਤਾਂ ਮੁੜ ਜਾਵਾਂਗੇ, ਇਹ ਕਹਿਣੋ ਨਾ ਸੰਗਦੇ ਹਾਂ।

ਹੀਰ ਲਈ ਹਾਂ ਰੰਗਪੁਰ ਆਏ, ਏਸ ਬਿਨਾ ਵੀ ਜਾਈਏ ਨਾ।
ਅਦਲੀ ਰਾਜਾ ਬਣੀ ਅਸੀਂ ਵੀ, ਸੱਚੇ ਆਸ਼ਕ ਝੰਗ ਦੇ ਹਾਂ।

ਮਿੱਤਰ ਮੰਗੇ ਜਾਨ ਤਲੀ ਤੇ, ਧਰ ਕੇ ਭੇਟ ਚੜ੍ਹਾ ਦਈਏ।
ਹੱਕਾਂ ਖਾਤਰ ਸਦਾ ਸੂਰਮੇ, ਅਸੀਂ ਮੈਦਾਨੇ ਜੰਗ ਦੇ ਹਾਂ।

ਵਿੱਚ ਮੁਹੱਬਤ ਫੁੱਲ ਕਲੀਆਂ ਹਾਂ, ਹੱਸ ਕੇ ਮਹਿਕ ਲੁਟਾ ਦਈਏ।
ਬਿਨਾ ਵਜਾ ਜੇ ਛੇੜੇ ਕੋਈ, ਬਿਸ਼ੀਆਰ ਬਣ ਕੇ ਡੰਗਦੇ ਹਾਂ।

ਵਖਤ ਤਖਤ ਨੂੰ ਪਾ ਦੇਂਦੇ ਹਾਂ, ਤੱਕ ਅਨਿਆਂ ਨੂੰ ਜਰਦੇ ਨਹੀ।
ਅਮਨ ਮੁਹੱਬਤ ਵਿੱਚ ਬਾਜਵਾ, ਸਾਜ ਸੰਧੂਰੀ ਵੰਗ ਦੇ ਹਾਂ।



## ਹੱਕਾਂ ਦੀ ਲੋਹੜੀ

ਲੋਹੜੀ ਨਹੀ ਜੀ ਲੋਹੜਾ ਹੈ।
ਹਾਕਮ ਦਿਲ ਦਾ ਕੋਹੜਾ ਹੈ।
ਭੁੱਖਿਆਂ ਤੋਂ ਹੱਕ ਖੋਂਹਦਾ ਹੈ।
ਰੱਜਿਆਂ ਤਾਈਂ ਰਜਾਉਂਦਾ ਹੈ।
ਕਿਰਤੀ ਕੱਠੇ ਹੋਏ ਨੇ।
ਮੰਗਣ ਹੱਕ ਖਲੋਏ ਨੇ।
ਰਾਜਾ ਹੈ ਥਣ ਲੋਹੇ ਦਾ।
ਭੇਜਾ ਭਰਿਆ ਗੋਹੇ ਦਾ।
ਦੁੱਲੇ ਬੈਠੇ ਦਿੱਲੀ ਨੇ।
ਦੱਬੀ ਆਉਂਦੇ ਕਿੱਲੀ ਨੇ
ਠੰਡ ਤਸੀਹੇ ਜਰਦੇ ਨੇ।
ਚੜ੍ਹ ਹਾਕਮ ਸਿਰ ਮਰਦੇ ਨੇ।
ਪਰ ਸਰਕਾਰ ਨਿਕੰਮੀ ਹੈ।
ਹੋਈ ਉਡੀਕ ਲੰਮੀ ਹੈ।
ਗਿੱਲਾ ਪਾਇਆ ਪੀਹਣ ਹੈ।
ਅਤਿ ਸੰਵੇਦਨਹੀਣ ਹੈ।
ਐਪਰ ਸ਼ੇਰ ਦਹਾੜ ਰਹੇ।
ਗਿੱਦੜ ਖੁਡੀਂ ਵਾੜ ਰਹੇ।
ਪੱਕੇ ਡੇਰੇ ਲਾਏ ਨੇ।
ਧੂਣੇ ਅਜਬ ਧੁਖਾਏ ਨੇ।
ਬਾਹਰ ਨਿਕਲ ਸਰਕਾਰੇ।
ਕਿਰਤੀ ਕਾਹਨੂੰ ਠਾਰੇ ਨੀ।
ਪਾ ਹੱਕਾਂ ਦੀ ਲੋਹੜੀ ਨੀ।
ਬਚ ਜਾਏ ਤੇਰੀ ਜੋੜੀ ਨੀ।
ਹੱਕ ਲੈ ਕੇ ਘਰ ਆਵਣਗੇ।
ਲੋਹੜੀ ਫੇਰ ਮਨਾਵਣਗੇ।



## ਸਿਆਸਤਦਾਨ

ਬੜੇ ਸਿਆਸਤਦਾਨ ਸਿਆਣੇ,
ਲੱਭ ਜਲਦੀ ਹੀ ਰਾਹ ਲੈਂਦੇ ਨੇ।
ਕਰ ਕੇ ਝੂਠਾ ਹੋਰ ਵਖਾਵਾ,
ਸੱਚ ਤੇ ਪਰਦਾ ਪਾ ਲੈਂਦੇ ਨੇ।
ਚਸ਼ਮਾ ਸਬਜ ਲਗਾ ਘੋੜੇ ਨੂੰ,
ਸੁੱਕਾ ਘਾਹ ਖਵਾ ਲੈਂਦੇ ਨੇ।
ਟੁੱਟਣ ਜਾਂ ਤਖਤਾਂ ਦੇ ਪਾਵੇ,
ਨਵੀਂ ਸਕੀਮ ਲੜਾ ਲੈਂਦੇ ਨੇ।
ਉਹਦੇ ਹੇਠਾਂ ਬੇਦੋਸ਼ਾਂ ਦੀਆਂ,
ਲਾਸ਼ਾਂ ਉਹ ਚਿਣਵਾ ਲੈਂਦੇ ਨੇ।
ਏਦਾਂ ਦੇਸ਼ ਬਚਾ ਲੈਂਦੇ ਨੇ,
ਏਦਾਂ ਤਖਤ ਬਚਾ ਲੈਂਦੇ ਨੇ।
ਮਰਿਆਂ ਦੇ ਵਾਰਸ ਕੁਝ ਦੇ ਕੇ,
ਸਿਕੇ ਉਹ ਪਰਚਾ ਲੈਂਦੇ ਨੇ।
ਜੇਕਰ ਚਾਰਾ ਹੋਰ ਨਾ ਚਲੇ,
ਤਾਂ ਫਿਰ ਜੰਗ ਲਗਾ ਲੈਂਦੇ ਨੇ।
ਜਾਂ ਦੰਗੇ ਕਰਵਾ ਲੈਂਦੇ ਨੇ,
ਏਦਾਂ ਤਖਤ ਬਚਾ ਲੈਂਦੇ ਨੇ।
ਮੰਦਰ ਕੋਈ ਢਾਹ ਲੈਂਦੇ ਨੇ,
ਜਾਂ ਮਸਜਿਦ ਗਿਰਵਾ ਲੈਂਦੇ ਨੇ।
ਫਿਰ ਲੋਕਾਂ ਦੀਆਂ ਜੇਬਾਂ ਕੱਟ ਕੇ,
ਉਹਨਾ ਨੂੰ ਬਣਵਾ ਲੈਂਦੇ ਨੇ।
ਜਰਾ ਦਿਮਾਗ ਲੜਾ ਲੈਂਦੇ ਨੇ,
ਜਰਾ ਦਿਮਾਗ ਘੁਮਾ ਲੈਂਦੇ ਨੇ।
ਲੇਲੇ ਨੂੰ ਉਹ ਕੁੱਤਾ ਕਹਿ ਕੇ,
ਕਿਧਰੋਂ ਵੀ ਹਥਿਆ ਲੈਂਦੇ ਨੇ।
ਚੰਗਾ ਨੁਕਲ ਚਲਾ ਲੈਂਦੇ ਨੇ ,
ਸੰਪਰਦਾਇਕ ਸੋਚਾਂ ਦਾ ਇਹ।
ਫਾਇਦਾ ਰੋਜ ਉਠਾ ਲੈਂਦੇ ਨੇ।

ਕੁਝ ਨੂੰ ਤਾਂ ਮਰਵਾ ਲੈਂਦੇ ਨੇ,
ਬਾਕੀ ਜੇਲੀਂ ਪਾ ਲੈਂਦੇ ਨੇ।
ਰਸਤਾ ਕਰ ਸਫਾ ਲੈਂਦੇ ਨੇ,
ਆਪਣੀ ਕਾਰ ਚਲਾ ਲੈਂਦੇ ਨੇ।
ਲੋਕ ਭਾਵਨਾ ਵਾਲੇ ਹੇਠਾਂ,
ਪੱਕੇ ਟਾਇਰ ਚੜ੍ਹਾ ਲੈਂਦੇ ਨੇ।
ਏਨੀ ਧੂੜ ਉਡਾ ਲੈਂਦੇ ਨੇ,
ਟੱਟੂ ਹੇਠ ਦਬਾ ਲੈਂਦੇ ਨੇ।
ਅਖੀਂ ਘੱਟਾ ਪਾ ਦੇਂਦੇ ਨੇ,
ਫਿਰ ਅਫਸੋਸ ਜਤਾ ਲੈਂਦੇ ਨੇ।
ਆਪੇ ਫੇਰ ਦਵਾ ਨੇ ਦੇਂਦੇ,
ਆਪੇ ਅੱਖ ਚੁਭਾ ਲੈਂਦੇ ਨੇ।
ਪਹਿਲਾਂ ਨਜਰ ਮਿਲਾ ਲੈਂਦੇ ਨੇ,
ਪਿੱਛੋਂ ਨਜਰ ਭਵਾ ਲੈਂਦੇ ਨੇ।
ਜਨਤਾ ਨੂੰ ਹਰ ਹਾਲ ਬਾਜਵਾ,
ਮਗਰ ਆਪਣੇ ਲਾ ਲੈਂਦੇ ਨੇ।



## ਸ਼ੇਅਰ

ਰਾਹਾਂ ਵਿੱਚ ਤੂੰ ਆਪੇ ਕੰਡੇ ਬੀਜ ਲਏ,
ਹੁਣ ਕਿਧਰ ਦੀ ਵੋਟਾਂ ਮੰਗਣ ਆਵੇਂਗਾ।

ਤੂੰ ਹੈਂਕੜ ਦੀ ਟੀਸੀ ਉੱਤੇ ਚੜ੍ਹਿਆ ਏਂ,
ਡਿੱਗੇਂਗਾ ਤੇ ਹੱਡੀਆਂ ਹੀ ਤੁੜਵਾਏਂਗਾ।



## ਰਾਮ ਰਾਜ ਦੇ ਖਾਬ

ਰਾਮ ਰਾਜ ਦੇ ਖਾਬ ਵਖਾ ਕੇ ਰਾਵਣ ਰਾਜ ਲਿਆਇਆ ਹੈ।
ਜਨ ਸੜਕਾਂ ਤੇ ਰੋਲ ਰੋਲ ਕੇ ਜਨ ਗਨ ਮਨ ਜਿਸ ਗਾਇਆ ਹੈ।

ਇਹ ਰਿਖੀਆਂ ਦਾ ਖ਼ੂਨ ਹੈ ਹਾਕਮ ਸ਼ਾਇਦ ਭੁਲਾਈ ਬੈਠਾ ਹੈ,
ਤੇਰੀ ਲੰਕਾ ਪਵਨ ਪੁੱਤਰ ਅੱਜ ਫੇਰ ਜਲਾਵਣ ਆਇਆ ਹੈ।

ਭੇਜੇਂ ਰੋਜ ਮਰੀਚ ਇਹਨਾ ਦੇ ਜੱਗ 'ਚ ਭੰਗਣਾ ਪਾਉਣ ਲਈ,
ਰਾਮ ਬਾਣ ਰਿਖੀਆਂ ਦੇ ਅੱਗੇ ਬੇਬਸ ਤੇਰੀ ਮਾਇਆ ਹੈ।

ਸੱਚ ਦੀ ਅੱਗ ਦੇ ਅੱਗੇ ਸਭ ਕੁਝ ਮੋਮ ਜਿਓਂ ਢਲ ਜਾਵੇਗਾ,
ਤੂੰ ਸੋਨੇ ਦਾ ਨਾਲ ਅਮੀਰਾਂ ਰਲ ਜੋ ਕੋਟ ਬਣਾਇਆ ਹੈ।

ਕਰ ਕੁਝ ਹੋਸ਼ ਧਾਰ ਮਰਿਆਦਾ ਮਰਿਆਦਾ ਪ੍ਰਸ਼ੋਤਮ ਦੀ,
ਦੱਸਣ ਫਿਰ ਸੁਗਰੀਵ ਬਾਜਵਾ ਤੇਰੇ ਦਰ ਤੇ ਆਇਆ ਹੈ।



## ਕੀਮਤਾਂ

ਪਾਈ ਏਸ ਨੇ ਕੜਿਕੀ ਵਿੱਚ ਜਾਨ ਜੀ
ਰੇਟ ਜਾਂਦੀ ਏ ਵਧਾਈ ਨਾਲ ਸ਼ਾਨ ਜੀ
ਕਰੇ ਜਨਤਾ ਦੇ ਸਿਰ ਅਹਿਸਾਨ ਜੀ
ਦਿਨੋ ਦਿਨ ਅੱਗ ਵਸਤਾਂ ਨੂੰ ਲਾਈ ਜਾਂਦੀ ਐ
ਸਰਕਾਰ ਨਿੱਤ ਕੀਮਤਾਂ ਵਧਾਈ ਜਾਂਦੀ ਐ

ਗੈਸ ਆਖਦੀ ਨਾ ਹੱਥ ਮੈਨੂੰ ਲਾਓ ਜੀ
ਚੁੱਲੇ ਵਿੱਚ ਹੁਣ ਪਾਥੀਆਂ ਜਲਾਓ ਜੀ
ਬਿਨਾ ਤੜਕੇ ਦੇ ਸਬਜੀ ਬਣਾਓ ਜੀ
ਭਾਅ ਗੰਢਿਆਂ ਦਾ ਅਰਸ਼ੀਂ ਚੜ੍ਹਾਈ ਜਾਂਦੀ ਐ
ਸਰਕਾਰ ਨਿੱਤ ਕੀਮਤਾਂ ਵਧਾਈ ਜਾਂਦੀ ਐ

ਪੈਟਰੋਲ ਸੌ ਤੋਂ ਦਿੱਤਾ ਹੈ ਟਪਾ ਜੀ
ਰੇਟ ਡੀਜ਼ਲ ਦਾ ਦਿੱਤਾ ਹੈ ਵਧਾ ਜੀ
ਵੋਟਾਂ ਲਈਆਂ ਪਹਿਲਾਂ ਲਾਰੇ ਝੂਠੇ ਲਾ ਜੀ
ਹੁਣ ਜ਼ਿੰਮੇ ਕਾਂਗਰਸ ਦੇ ਲਗਾਈ ਜਾਂਦੀ ਐ
ਸਰਕਾਰ ਨਿੱਤ ਕੀਮਤਾਂ ਵਧਾਈ ਜਾਂਦੀ ਐ

ਸੌ ਪੰਜ ਪੰਜ ਖਾਤਿਆਂ ਚ ਪਾ ਕੇ
ਲੁੱਟ ਲਿਆ ਰੇਟ ਰੋਜ ਹੀ ਵਧਾ ਕੇ
ਭੋਲੇ ਲੋਕ ਵਿੱਚ ਲਾਰਿਆਂ ਫਸਾ ਕੇ
ਕੱਛਾ ਦੇ ਕੇ ਬਾਕੀ ਕਪੜੇ ਲੁਹਾਈ ਜਾਂਦੀ ਐ
ਸਰਕਾਰ ਨਿੱਤ ਕੀਮਤਾਂ ਵਧਾਈ ਜਾਂਦੀ ਐ

ਲੋਕੀਂ ਲੁੱਟ ਲਏ ਟੈਕਸ ਤੇ ਟੋਲ ਨੇ
ਇਹਨੇ ਘੜ ਲਏ ਕਾਨੂੰਨ ਗੋਲ ਮੋਲ ਨੇ
ਵਿੱਚ ਪੋਲ ਤੇ ਵਜਾਉਂਦੇ ਉਤੋਂ ਢੋਲ ਨੇ
ਗੋਦੀ ਮੀਡੀਆ ਤੋਂ ਸਿਫਤਾਂ ਕਰਾਈ ਜਾਂਦੀ ਐ
ਸਰਕਾਰ ਨਿੱਤ ਕੀਮਤਾਂ ਵਧਾਈ ਜਾਂਦੀ ਐ

ਸਰਕਾਰੀ ਜਿੰਨੇ ਦੇਸ਼ ਦੇ ਅਦਾਰੇ ਐ
ਇਹਨਾ ਕਰਤੇ ਵਕਾਊ ਉਹੋ ਸਾਰੇ ਐ
ਕੁਝ ਵੇਚ ਦਿੱਤੇ ਕੁਝ ਦੇ ਤਿਆਰੇ ਐ
ਦੇਸ਼ ਧਨੀਆਂ ਦੀ ਤਲੀ ਤੇ ਟਿਕਾਈ ਜਾਂਦੀ ਐ
ਸਰਕਾਰ ਦੇਸ਼ ਵੇਚ ਵੇਚ ਖਾਈ ਜਾਂਦੀ ਐ

ਹੋਸ਼ ਕਰ ਸਰਕਾਰੇ ਕੁਝ ਸੋਚ ਨੀ
ਮਾਸ ਜਨਤਾ ਦਾ ਇੰਜ ਨਾ ਤੂੰ ਨੋਚ ਨੀ
ਫੱਟੀ ਦਿੱਤੀ ਤੂੰ ਗਰੀਬਾਂ ਵਾਲੀ ਪੋਚ ਨੀ
ਵਾਅਦਾ ਕਰ ਕੇ ਵਿਕਾਸ ਦਾ ਭੁਲਾਈ ਜਾਂਦੀ ਐ
ਸਰਕਾਰ ਨਿੱਤ ਕੀਮਤਾਂ ਵਧਾਈ ਜਾਂਦੀ ਐ

ਬਾਂਝ ਕੁੱਖ ਹੋਈ ਜੰਮਿਆ ਵਿਕਾਸ ਨਹੀ
ਹੁਣ ਏਹਦੇ ਕੋਲੋਂ ਰਹੀ ਕੋਈ ਆਸ ਨਹੀ
ਤੇਤੀ ਨੰਬਰਾਂ ਚ ਹੋਈ ਵੀ ਇਹ ਪਾਸ ਨਹੀ
ਗੋਦ ਲੈ ਕੇ ਮਹਿੰਗਾਈ ਨੂੰ ਖਿਡਾਈ ਜਾਂਦੀ ਐ
ਸਰਕਾਰ ਨਿੱਤ ਕੀਮਤਾਂ ਵਧਾਈ ਜਾਂਦੀ ਐ

ਯਾਦ ਰੱਖ ਜਿਹੜੇ ਅਰਸ਼ੀਂ ਚੜ੍ਹਾਉਂਦੇ ਨੇ
ਗੁੱਡੀ ਓਹੋ ਅਸਮਾਨੋ ਹੇਠਾਂ ਲਾਹੁੰਦੇ ਨੇ
ਲੋਕ ਰਾਜ ਨੂੰ ਤਾਂ ਲੋਕ ਹੀ ਚਲਾਉਂਦੇ ਨੇ
ਮੋਹਰ ਬਾਜਵਾ ਜਾਂ ਸੋਚ ਕੇ ਲਗਾਈ ਜਾਂਦੀ ਐ
ਸਰਕਾਰ ਫਿਰ ਏਦਾਂ ਬਦਲਾਈ ਜਾਂਦੀ ਐ



# ਜੰਗ ਜਾਰੀ ਹੈ

ਜੰਗ ਹਿੰਦ ਪੰਜਾਬ ਬਣਾਉਣ ਲੱਗਾ,
ਲਿਆਕੇ ਪਾਤਸ਼ਾਹੀ ਫੌਜਾਂ ਭਾਰੀਆਂ ਨੇ।
ਤਾਰਾਂ ਪਾਕ ਦੀ ਜਿਵੇਂ ਸਰਹੱਦ ਉੱਤੇ,
ਏਦਾਂ ਰਾਹਾਂ ਦੇ ਵਿੱਚ ਖਿਲਾਰੀਆਂ ਨੇ।
ਧੱਕੇ ਨਾਲ ਐਲਾਨੇ ਅੱਤੰਕਵਾਦੀ ,
ਚਾਲਾਂ ਪੁੱਠੀਆਂ ਪੈਂਦੀਆਂ ਸਾਰੀਆਂ ਨੇ।
ਗੋਦੀ ਮੀਡੀਆ ਨੇ ਬੜਾ ਹੈ ਸ਼ੋਰ ਪਾਇਆ,
ਹਮਲਾ ਕਰਨ ਦੀਆਂ ਰੋਜ ਤਿਆਰੀਆਂ ਨੇ।
ਕੇਵਲ ਦੇਸ਼ ਇਹ ਬੀ ਜੇ ਪੀ ਦਾ ਏ,
ਕਹਿਣ ਕੂਕ ਅਜੰਸੀਆਂ ਸਾਰੀਆਂ ਨੇ।
ਜਿਹੜਾ ਹੋਵੇ ਸਰਕਾਰ ਦਾ ਨਾ ਚਮਚਾ,
ਗਦਾਰ ਐਲਾਨਿਆ ਏਂ ਭਗਵਾਧਾਰੀਆਂ ਨੇ।
ਅੱਖਾਂ ਮੀਟ ਕੇ ਮੋਦੀ ਦਾ ਜਾਪ ਕਰੀਏ,
ਹੱਲ ਹੋਣੀਆਂ ਮੁਸ਼ਕਲਾਂ ਸਾਰੀਆਂ ਨੇ।
ਉਹਨੂੰ ਦੇਸ਼ ਵਿਚ ਰਹਿਣ ਦਾ ਹੱਕ ਕੋਈ ਨਹੀ,
ਜਿੰਨ੍ਹੇ ਉਲਟ ਸਾਡੇ ਟਾਹਰਾਂ ਮਾਰੀਆਂ ਨੇ।
ਪੈਸੇ ਲੈ ਕੇ ਨਮੋ ਦਾ ਜਾਪ ਕਰੀਏ,
ਨਾਲ ਪੈਸੇ ਦੇ ਸਾਡੀਆਂ ਯਾਰੀਆਂ ਨੇ।
ਦੇਸ਼ ਵਿਕਦਾ ਏ ਤੇ ਵਿਕ ਜਾਵੇ,
ਅਸੀਂ ਲਾਉਣੀਆਂ ਸੁਖਾਂ ਵਿਚ ਤਾਰੀਆਂ ਨੇ।
ਦੋ ਮਾਂਹ ਤੋ ਡਟੀਆਂ ਬਾਰਡਰਾਂ ਤੇ,
ਅਜੇ ਤੀਕ ਨਾ ਇਹ ਫੌਜਾਂ ਹਾਰੀਆਂ ਨੇ।
ਚੀਕ ਨਿਕਲੂਗੀ ਸਾਮਵਾਦੀਆਂ ਦੀ,
ਚੋਟਾਂ ਮਾਰੀਆਂ ਜਦੋਂ ਕਰਾਰੀਆਂ ਨੇ।
ਆਖਰ ਮੁੱਲ ਸਚਾਈ ਦਾ ਪਊ ਯਾਰੋ,
ਕੁਛ ਦਿਨਾ ਦੀਆਂ ਇਹ ਦੁਸ਼ਵਾਰੀਆਂ ਨੇ।



## ਕਿੱਲ ਤੇ ਸਿਆਸਤ

ਹਾਕਮ ਕਿੱਲਾਂ ਬੀਜੀਆਂ ਜਦ ਸੜਕਾਂ ਵਾਹ ਕੇ।
ਪਾਣੀ ਨਫਰਤ ਵਾਲੜਾ ਉਸ ਪਾਇਆ ਚਾਹ ਕੇ।
ਫੁੱਟਿਆ ਅੰਕੁਰ ਫੁੱਟ ਦਾ ਫਿਰ ਸੱਦ ਕੇ ਖਾਕੀ।
ਕਰਦੀ ਪਈ ਹੈ ਲੋਹੇ ਦੀਆਂ ਡਾਗਾਂ ਲੈ ਰਾਖੀ।
ਪਾਣੀ ਪਾਇਆਂ ਪਿਆਰ ਦਾ ਨਹੀ ਉੱਗਦਾ ਲੋਹਾ।
ਇਹਦੇ ਲਈ ਤਾਂ ਚਾਹੀਦੈ ਲਹੂਆਂ ਦਾ ਚੋਆ।
ਉਤੇ ਮਜ਼ੁਬ ਜਨੂੰਨ ਦੀ ਸਪਰੇਅ ਕਰਵਾ ਕੇ।
ਲੋਕ ਹਿਤਾਂ ਦੇ ਖਿਆਲ ਵਿੱਚ ਜਿਹਨਾ ਮਰਵਾ ਕੇ।
ਪਾਈ ਖਾਦ ਕਲੇਸ਼ ਦੀ ਵਿਸ਼ਵਾਸ ਗਲਾ ਕੇ।
ਕਿੱਲਾਂ ਨਹੀ ਇਹ ਫੁੱਲ ਨੇ ਡੌਂਡੀ ਪਿਟਵਾਕੇ।
ਦੇਸ਼ ਗਦਾਰ ਸੱਦ ਕੇ ਕਰਵਾਈਆਂ ਵਾੜਾਂ।
ਉਹਨੇ ਓਥੇ ਕੀਤੀਆਂ ਮਜ਼ਹਬਾਂ ਦੀਆਂ ਆੜਾਂ।
ਰਾਖੀ ਉਹਦੀ ਕਰਨ ਨੂੰ ਕੀ ਕਰਦੀ ਕਾਰੇ।
ਫੁੱਲਾਂ ਉਤੇ ਦੋਸਤੋ ਪਈ ਪੱਥਰ ਮਾਰੇ।
ਆਖ ਰਹੀ ਕਿ ਫੁੱਲਾਂ ਤੋਂ ਕਿੱਲਾਂ ਨੂੰ ਖਤਰਾ।
ਹਰਿਆਲੀ ਤੋਂ ਕਿੱਲਾਂ ਦੀਆਂ ਮਿੱਲਾਂ ਨੂੰ ਖਤਰਾ।
ਅਸੀਂ ਤਾਂ ਕਣਕਾਂ ਬੀਜਦੇ ਤੇ ਲੋਕ ਰਜਾਉਂਦੇ।
ਰਾਹਾਂ ਵਿੱਚੋਂ ਕੰਡਿਆਂ ਨੂੰ ਪਰ੍ਹਾਂ ਹਟਾਉਂਦੇ।
ਤੂੰ ਹੈਂ ਕੰਡੇ ਬੀਜਦਾ ਰਾਹਵਾਂ ਦੇ ਅੰਦਰ।
ਤੇਰਾ ਝੂਠਾ ਪੂਜਣਾ ਮਸਜਿਦ ਜਾਂ ਮੰਦਰ।
ਸਾਡੇ ਰਾਹ ਜੇ ਰੋਕਨੈ ਸਾਡੇ ਨਾ ਆਈਂ।
ਜੇ ਤੂੰ ਕਿੱਲਾਂ ਬੀਜੀਆਂ ਕਿੱਲਾਂ ਹੀ ਖਾਈਂ।



## ਜੁਹਦ ਦੀ ਜਿੱਤ

ਕੋਈ ਇਨਕਲਾਬ ਜਾਂ ਭਰ ਜੋਬਨ ਆਵੇ।
ਸੱਤਾਧਾਰੀ ਹਰ ਤੋੜਨ ਦਾ ਹੀਲਾ ਅਪਣਾਵੇ।
ਖਾਵਣ ਭੇਡਾਂ ਕਾਲੀਆਂ ਚਾਰਾ ਸਰਕਾਰੀ।
ਇੱਜੜ ਅੰਦਰ ਰਹਿੰਦੀਆਂ ਦਿਲ ਧਾਰ ਮੱਕਾਰੀ।
ਅੰਦਰੋ ਅੰਦਰ ਯਾਰੀਆਂ ਭੁੱਖੇ ਬਘਿਆੜਾਂ।
ਦੂਜੇ ਤੋਂ ਤੁੜਵਾਉਂਦੀਆਂ ਉਕਸਾ ਕੇ ਵਾੜਾਂ।
ਅੱਗ ਲਗਾ ਕੇ ਪਿੰਡ ਨੂੰ ਕੁੱਤਾ ਹਤਿਆਰਾ।
ਜਾ ਰੂੜੀ ਤੇ ਬੈਠਦਾ ਕਰ ਭੈੜਾ ਕਾਰਾ।
ਵਿੱਚ ਗੰਢੇਲ ਗੰਢਿਆਂ ਅਕਸਰ ਉੱਗ ਪੈਂਦੀ।
ਪੱਦ ਪੇੜੇ ਦੀ ਝਲਕ ਵੀ ਖੁੰਬਾਂ ਜਿਓਂ ਰਹਿੰਦੀ।
ਰਾਜ ਖਾਲਸਾ ਗਿਆ ਸੀ ਜਦ ਹੋਇਆ ਕਬਾੜਾ।
ਬਣਿਆਂ ਜਦੋਂ ਫਰੰਗੀਆਂ ਦਾ ਯਾਰ ਪਹਾੜਾ।
ਤੇਜੂ ਲਾਲੂ ਜੰਮਦੇ ਵਿੱਚ ਧਾਨ ਸਵਾਂਕੀ।
ਲਾਲਚ ਅੰਦਰ ਜਿੰਨਾ ਦੀ ਰੂਹ ਗਈ ਧਵਾਂਖੀ।
ਹੰਸਾਂ ਅੰਦਰ ਭਗਤ ਬਣ ਆ ਘੁਸਰਨ ਬਗਲੇ।
ਪਰਦੇ ਉਹਲੇ ਕਾਗ ਵੀ ਆ ਬਹਿੰਦੇ ਸਗਲੇ।
ਪ੍ਰਿਥਵੀ ਰਾਜ ਹਰਾਉਣ ਨੂੰ ਜਦ ਜੈ ਚੰਦ ਜੰਮੇ।
ਲੈਣਾ ਪੈਂਦਾ ਕੰਮ ਹੈ ਫਿਰ ਨਾਲ ਠਰੰਮੇ।
ਘਰ ਦਾ ਭੇਤੀ ਸਦਾ ਹੀ ਲੰਕਾ ਲੁਟਵਾਏ।
ਸਾਧ ਸਵਾਰਥ ਆਪਣਾ ਫਿਰ ਰਾਜ ਕਮਾਏ।
ਲੂੰਬੜ ਜਿੰਨਾ ਪਛਾਣਿਆ ਨਾ ਵਿੱਚ ਨਕਾਬਾਂ।
ਉਤੇ ਨੌਂ ਨਿਹਾਲ ਜਿਓਂ ਡਿੱਗਣ ਮਹਿਰਾਬਾਂ।
ਵੇਚ ਜ਼ਮੀਰਾਂ ਕੌਮ ਸੰਗ ਜੋ ਕਰਨ ਗੱਦਾਰੀ।
ਪੈਣ ਲਾਹਨਤਾਂ ਉਹਨਾ ਨੂੰ ਹਰ ਵੇਲੇ ਭਾਰੀ।
ਨਾਮ ਅਕ੍ਰਿਤਘਣਾ ਵਿੱਚ ਹੈ ਉਹ ਲਿਖਵਾਂਦਾ।
ਮੂੰਹ ਕਾਲਾ ਕਰਵਾ ਕੇ ਧਰਤੀ ਤੋਂ ਜਾਂਦਾ।
ਐਪਰ ਚੱਲਣ ਕਾਫਲੇ ਪ੍ਰਵਾਹ ਨਹੀ ਕਰਦੇ।
ਲਹਿ ਜਾਂਦੇ ਨੇ ਜਲਦ ਹੀ ਝੂਠਾਂ ਤੋਂ ਪਰਦੇ।

ਜਿਗਰੇ ਵਾਲੇ ਡੋਲਦੇ ਨਾ ਸੰਕਟ ਅੰਦਰ।
ਗੰਦੀਆਂ ਖੇਡਾਂ ਖੇਡ ਕੇ ਭੱਜ ਜਾਣ ਕਲੰਦਰ।
ਕੁੱਤੇ ਰਹਿੰਦੇ ਭੌਂਕਦੇ ਨਾ ਰੁਕਣ ਵਹੀਰਾਂ।
ਕੱਢ ਲੈਂਦੇ ਨੇ ਹੋਰ ਰਾਹ ਕਰਕੇ ਤਦਬੀਰਾਂ।
ਸੌਖਾ ਨਾਲ ਹਕੂਮਤਾਂ ਨਾ ਮੱਥਾ ਲਾਉਣਾ।
ਸੁਖ ਦਾ ਜੀਵਨ ਛੱਡ ਕੇ ਕੰਡਿਆਂ ਤੇ ਸੌਣਾ।
ਬਾਜਾਂ ਵਾਲੇ ਆਪ ਸੀ ਸੱਥਰ ਅਪਣਾਇਆ।
ਔਖੇ ਹੋ ਕੇ ਕੌਮ ਨੂੰ ਸਰਦਾਰ ਬਣਾਇਆ।
ਸਿਰ ਧਰ ਚੱਲਣ ਤਲੀ ਤੇ ਕੀ ਮੌਤ ਡਰਾਵੇ।
ਲੈਂਦੀ ਜਿੰਦਗੀ ਉਹਨਾ ਨੂੰ ਭਰ ਵਿੱਚ ਕਲਾਵੇ।
ਸਭ ਔਕੜਾਂ ਤੋੜ ਜੋ ਮੰਜਲ ਵੱਲ ਭੱਜੇ।
ਯਾਰੋ ਸਿਹਰੇ ਜਿੱਤ ਦੇ ਉਹਨਾ ਸਿਰ ਬੱਝੇ।
ਕਰਦੀ ਦੁਨੀਆ ਉਹਨਾ ਨੂੰ ਝੁਕ ਝੁਕ ਪ੍ਰਨਾਮਾਂ।
ਵਿੱਚ ਸੁਨਹਿਰੀ ਅੱਖਰਾਂ ਲਿਖਵਾਂਉਦੇ ਨਾਮਾ।
ਹੱਕ ਦੋਸਤੋ ਜਗਤ ਤੇ ਸੌਖੇ ਨਹੀ ਮਿਲਦੇ।
ਕੰਡੇ ਪਹਿਲਾਂ ਜੰਮਦੇ ਫੁੱਲ ਪਿੱਛੋਂ ਖਿਲਦੇ।
ਸਦਾ ਬਾਜਵਾ ਜਿੱਤਦੇ ਜੋ ਜੁਹਦ ਕਮਾਉਂਦੇ।
ਦੁੱਖ ਹੰਡਾ ਕੇ ਸਿਰਾਂ ਤੇ ਜੱਗ ਸੁਖੀ ਬਣਾਉਂਦੇ।



## ਜੋ ਪੱਥਰ ਬਣ ਕੇ ਬੈਠੀ ਸੀ

ਜੋ ਪੱਥਰ ਬਣ ਕੇ ਬੈਠੀ ਸੀ, ਉਹ ਮੋਮ ਜਿਓਂ ਢਲ ਜਾਵੇਗੀ।
ਨਵ ਇਨਕਲਾਬ ਦੀ ਲਾਟ ਬਲੀ, ਜੋ ਲੋ ਚੁਫੇਰ ਫੈਲਾਵੇਗੀ

ਇਹ ਖੂਨ ਪਸੀਨਾ ਕਿਰਤੀ ਦਾ, ਤੇਜ਼ਾਬ ਬਣੇਗਾ ਓਸ ਲਈ।
ਅੱਖ ਚਾਤਰ ਹੋ ਕਿਰਸਾਨਾ ਤੇ ਜੋ ਗਿਰਝ ਦ੍ਰਿਸ਼ਟੀ ਲਾਵੇਗੀ।

ਜਿੰਨ੍ਹਾ ਕਿਰਨਾ ਨੇ ਪਾਣੀ ਨੂੰ ਚੁੱਕ ਚੋਟੀ ਤੇ ਪਹੁੰਚਾਇਆ ਸੀ।
ਉਹਨਾ ਕਿਰਨਾ ਦੀ ਤਾਕਤ ਹੀ ਹੁਣ ਉਸ ਤਾਈਂ ਪਿਘਲਾਵੇਗੀ।

ਉਹ ਹਰ ਸ਼ਸ਼ਤਰ ਅਜਮਾ ਬੈਠੇ, ਇਹ ਤਨ ਦੀ ਢਾਲ ਬਣਾਉਂਦੇ ਰਹੇ,
ਹੁਣ ਉੱਠ ਵਹੀਰ ਤੁਰੀ ਜਿਹੜੀ, ਮੈਦਾਨ ਮਾਰ ਕੇ ਆਵੇਗੀ।

ਉਹ ਮਾਣ ਕਰੇਦਾ ਏਂ ਯਾਰੋ ਜਿਸ ਉੱਚੀ ਅਰਸ਼ ਅਟਾਰੀ ਦਾ,
ਜੇ ਨੀਂਹ ਦੀ ਇੱਟ ਹੀ ਖਿਸਕ ਗਈ, ਤਾਂ ਢਹਿ ਢੇਰੀ ਹੋ ਜਾਵੇਗੀ।

ਭਾਗੋ ਜਿਹੇ ਯਾਰ ਬਣਾ ਕੇ ਉਸ, ਲਾਲੋ ਅਣਗੌਲੇ ਕੀਤੇ ਨੇ,
ਹੀਰੇ ਤੇ ਅੰਨ ਦਾ ਫਰਕ ਬੜੈ, ਗੱਲ ਕਦੋਂ ਸਮਝ ਵਿੱਚ ਆਵੇਗੀ।

ਬਾਜਵਿਆ ਬਦਲੀ ਧੂੜਾਂ ਤੇ ਧੁੰਦਾਂ ਦੀ ਕਿਧਰੇ ਰਹਿਣੀ ਨਾ,
ਹੁਣ ਖੇਤਾਂ ਚੋਂ ਪੌਹ ਫੁੱਟੀ ਏ, ਜੋ ਨਵੀਂ ਸਵੇਰ ਲਿਆਵੇਗੀ।



## ਇਲਜਾਮ

ਉਹ ਤੁਹਾਡੇ ਸਬਰ ਨੂੰ ਅਜਮਾ ਰਿਹੈ।
ਦੇਰ ਕਰ ਕੇ ਏਸ ਲਈ ਉਕਸਾ ਰਿਹੈ।

ਘੜ ਰਿਹੈ ਮਨਸੂਬੇ ਪੁੱਠੇ ਬੈਠ ਕੇ,
ਗੋਟ ਭੈੜਾ ਨਿੱਤ ਨਵੀਂ ਖਿਸਕਾ ਰਿਹੈ।

ਜਾਣਦੈ ਸ਼ਾਤਰ ਕਿ ਇਹ ਬਾਰੂਦ ਨੇ,
ਤੀਲੀਆਂ ਲੈ ਤਾਂ ਚੁਫੇਰੇ ਆ ਰਿਹੈ।

ਲਾਉਣ ਲਈ ਇਲਜਾਮ ਸਾਡੇ ਸਿਰਾਂ ਤੇ,
ਹਿੰਸਾ ਸਾਡੇ ਭੇਸ ਵਿੱਚ ਕਰਵਾ ਰਿਹੈ।

ਖੋਲ੍ਹ ਕੇ ਅੱਖਾਂ ਨੂੰ ਚੱਲੋ ਬਾਜਵਾ,
ਰਾਹਾਂ ਵਿੱਚ ਕੋਈ ਕੜਿੱਕੇ ਲਾ ਰਿਹੈ।



## ਸਰਕਾਰੀ ਸੋਚ

ਹਿੱਲੇ ਪਾਵੇ ਤਖਤ ਦੇ ਆਉਂਦਾ ਵੇਖ ਹਜੂਮ।
ਰਾਜੇ ਕੀਤਾ ਹੁਕਮ ਸੀ ਕਰਕੇ ਹਾਲ ਮਾਲੂਮ।
ਆਖੇ ਹੁਕਮ ਬਜਾਵਣਾ ਲਾ ਕੇ ਸਾਰਾ ਟਿੱਲ।
ਰਾਹਾਂ ਉਤੇ ਲਾ ਦਿਓ ਤਿੱਖੇ ਸੰਘਣੇ ਕਿੱਲ।
ਡੂੰਘੇ ਟੋਏ ਪੁੱਟ ਕੇ ਸੜਕ ਕਰੋ ਅਵਰੁੱਧ।
ਨਾਲ ਤਖਤ ਦੇ ਛੇੜਿਆ ਕਿਓਂ ਤਖਤਿਆਂ ਯੁੱਧ।
ਹੱਕ ਉਹਨਾ ਨੂੰ ਕੀ ਹੈ ਇੰਜ ਅਵਾਜ਼ ਉਠਾਉਣ।
ਮੰਤਰੀਆਂ ਨੂੰ ਹੱਕ ਹੈ ਜੋ ਚਾਹਵਣ ਮਨਵਾਉਣ।
ਰਾਜ ਅਜੇਹੇ ਸਫਲ ਨੇ ਜੋ ਪ੍ਰਸ਼ੰਸਾ ਪਾਉਣ।
ਲੋਕੀਂ ਖਾ ਕੇ ਮਾਰ ਵੀ ਰਾਜੇ ਦੇ ਗੁਣ ਗਾਉਣ।
ਉਹ ਰਿਆਇਆ ਨੀਚ ਹੈ ਜੋ ਮੰਗਦੀ ਏ ਹੱਕ।
ਰਾਜੇ ਦੀ ਜਾਇਦਾਦ ਹੀ ਜਨਤਾ ਹੈ ਬੇ ਸ਼ੱਕ।
ਚੰਗਾ ਖਾਣਾ ਪਹਿਨਣਾ ਕੇਵਲ ਹੱਕ ਅਮੀਰ।
ਜਨਤਾ ਭੁੱਖੀ ਰਹਿ ਕੇ ਰੱਖੇ ਮਾਰ ਜ਼ਮੀਰ।
ਆਖਣ ਸਾਰੇ ਸ਼ਾਸਤਰ ਮੰਗਣ ਮਰਨੇ ਤੁੱਲ।
ਫਿਰ ਕਿਓਂ ਮੰਗਣ ਹੱਕ ਇਹ ਆਈ ਜਨਤਾ ਕੁੱਲ?
ਰਾਜੇ ਦਾ ਤਾਂ ਧਰਮ ਹੈ ਨੀਤੀ ਨਾਲ ਵਿਹਾਰ।
ਕਾਹਤੋਂ ਜਨਤਾ ਰਹੀ ਹੈ ਝੂਠ ਝੂਠ ਪ੍ਰਚਾਰ।
ਪਹਿਰਾ ਸਖਤ ਪੁਲੀਸ ਦਾ ਵਲੋ ਚੁਫੇਰੇ ਤਾਰ।
ਬੰਦੇ ਨਹੀ ਇਹ ਪਸ਼ੂ ਨੇ ਜਲਦ ਦਿਓ ਸ਼ਿਸ਼ਕਾਰ।
ਕੇਵਲ ਹੈ ਨੇ ਆਦਮੀ ਸਾਡੇ ਝੋਲੀ ਚੁੱਕ।
ਬਾਕੀ ਸਭ ਤਰਾਹ ਦਿਓ ਡੇਰਾ ਜਾਵਣ ਚੁੱਕ।
ਮੰਗਾਂ ਛੰਗਾਂ ਮੰਨ ਕੇ ਅਸੀਂ ਨਾ ਲੱਗਣਾ ਹੇਠ।
ਭੱਜ ਜਾਣਗੇ ਝੁਲਸਦੇ ਜਦੋਂ ਆ ਗਿਆ ਜੇਠ।

ਚਿੰਤਾ ਵੋਟਾਂ ਦੀ ਨਹੀ ਅਜੇ ਇਲੈਕਸ਼ਨ ਦੂਰ।
ਹੱਥਕੰਡੇ ਅਪਣਾ ਅਸੀਂ ਜਿੱਤਣ ਲਈ ਮਸ਼ਹੂਰ।
ਕਹਿਣਾ ਸਾਡਾ ਮੰਨਦੀ ਈ. ਵੀ. ਜਾਣ ਮਸ਼ੀਨ।
ਫੇਰ ਕਿਓਂ ਨਾ ਜਿੱਤ ਤੇ ਕਰੀਏ ਅਸੀਂ ਯਕੀਨ।
ਜਿੱਤਾਂਗੇ ਹਮ ਬਾਜਵਾ ਪੱਕੀ ਸਦਾ ਉਮੀਦ।
ਪੈਸੇ ਦੇ ਕੇ ਲਵਾਂਗੇ ਸੱਭੇ ਵੋਟ ਖਰੀਦ।



## ਰਾਜਿਆ ਰਾਜ ਕਰੇਂਦਿਆ

ਰਾਜਿਆ ਰਾਜ ਕਰੇਂਦਿਆ, ਕੁਝ ਤੇ ਸੋਚ ਵਿਚਾਰ।
ਕਰਦਾ ਰਹਿ ਹਕੂਮਤਾਂ, ਪਰਜਾ ਤੇ ਨਾ ਮਾਰ।
ਰਾਜਿਆ ਰਾਜ ਕਰੇਂਦਿਆ, ਇਹ ਜੁੰਡੀ ਦੇ ਯਾਰ।
ਇਹ ਮਤਲਬ ਦੇ ਯਾਰ ਨੇ, ਇਹ ਤੇਰੇ ਨਾ ਯਾਰ।
ਰਾਜਿਆ ਰਾਜ ਕਰੇਂਦਿਆ, ਅੰਨ ਦਾਤੇ ਨਾ ਰੋਲ।
ਅੰਨ ਹੁੰਦਾ ਭਗਵਾਨ ਹੈ ਅੰਨ ਦਾਤੇ ਅਨਮੋਲ।
ਰਾਜਿਆ ਰਾਜ ਕਰੇਂਦਿਆ, ਏਨੇ ਹਠ ਨੂੰ ਧਾਰ।
ਨਾ ਪੈਰਾਂ ਤੇ ਭੈੜਿਆ, ਆਪ ਕੁਹਾੜਾ ਮਾਰ।
ਰਾਜਿਆ ਰਾਜ ਕਰੇਂਦਿਆ, ਨਾ ਘੜ ਗਲਤ ਕਾਨੂੰਨ।
ਜਿਹੜੇ ਕਿਰਤੀ ਵਰਗ ਦੀ, ਭੈੜੀ ਕਰਦੇ ਜੂਨ।
ਰਾਜਿਆ ਰਾਜ ਕਰੇਂਦਿਆ, ਹਿਤ ਪ੍ਰਜਾ ਦਾ ਸੋਚ।
ਬਣ ਕੇ ਸ਼ਿਕਰਾ ਜਾਲਮਾ, ਮਾਸ ਨਾ ਏਦਾਂ ਨੋਚ।
ਰਾਜਿਆ ਰਾਜ ਕਰੇਂਦਿਆ, ਹੋ ਸੰਵੇਦਨਸ਼ੀਲ।
ਮਸਲੇ ਕਰ ਕੇ ਹੱਲ ਤੂੰ, ਗੱਡ ਕੋਈ ਪੱਥਰ ਮੀਲ।
ਰਾਜਿਆ ਰਾਜ ਕਰੇਂਜਿਆ, ਏਨਾ ਝੂਠ ਨਾ ਬੋਲ।
ਜਿੰਨਾ ਹੋਏ ਹਜਮ ਨਾ, ਲੋਕੀਂ ਕਰਨ ਮਖੌਲ।
ਰਾਜਿਆ ਰਾਜ ਕਰੇਂਦਿਆ, ਨਾ ਕਰ ਧੱਕਾ ਯਾਰ।
ਅਕਸਰ ਡਿੱਠਾ ਹਾਰਦਾ, ਜੋ ਕਰਦਾ ਹੰਕਾਰ।
ਰਾਜਿਆ ਰਾਜ ਕਰੇਂਦਿਆ, ਲੋਕ ਪਏ ਨੇ ਜਾਗ।
ਦੇਣ ਬਨੇਰੇ ਬਹਿਣ ਨਾ, ਹੁਣ ਇਹ ਕਾਲੇ ਕਾਗ।
ਰਾਜਿਆ ਰਾਜ ਕਰੇਂਦਿਆ, ਕਿਰਤੀ ਤੇ ਕਿਰਸਾਨ।
ਜਦ ਇਹ ਪੈਂਦੇ ਜਾਗ ਨੇ, ਆਉਂਦਾ ਫੇਰ ਤੂਫਾਨ।
ਰਾਜਿਆ ਰਾਜ ਕਰੇਂਦਿਆ, ਬੋਲ ਚੰਗੇਰੇ ਬੋਲ।
ਲੋਕ ਸਿਆਣੇ ਹੋ ਗਏ, ਸਮਝਣ ਗੱਲਾਂ ਗੋਲ।
ਰਾਜਿਆ ਰਾਜ ਕਰੇਂਦਿਆ, ਆਏ ਤੇਰੇ ਦੁਆਰ

ਅਣਖੀ ਸਿਰੜੀ ਲੋਕ ਨੇ, ਐਵੇਂ ਨਾ ਦੁਰਕਾਰ।
ਰਾਜਿਆ ਰਾਜ ਕਰੇਂਦਿਆ, ਕਰ ਨਾ ਮੈਲਾ ਤਾਜ।
ਕਾਲਖ ਜਾਵੀਂ ਖੱਟ ਨਾ, ਸਦਾ ਨਾ ਰਹਿਣਾ ਰਾਜ।
ਰਾਜਿਆ ਰਾਜ ਕਰੇਂਦਿਆ ਗਣਤੰਤਰ ਇਹ ਦੇਸ।
ਗਣਤੰਤਰ ਹੀ ਰਹਿਣ ਦੇ, ਨਾ ਧਿਆ ਪੱਟੀ ਮੇਸ।
ਰਾਜਿਆ ਰਾਜ ਕਰੇਂਦਿਆ, ਕਿਹਾ ਬਾਜਵੇ ਸੱਚ।
ਮੰਨੇ ਤਾਂ ਇਨਸਾਨ ਹੈਂ, ਨਾ ਮੰਨੇ ਤਾਂ ਖੱਚ।



## ਹੋਸ਼ ਕਰ

ਹੋਸ਼ ਕਰੀਂ ਤੂੰ ਵਕਤ ਦੇ ਹਾਕਮਾ ਵੇ,
ਸਬਰ ਪਰਜਾ ਦਾ ਕਦੇ ਅਜਮਾਈ ਦਾ ਨਹੀ।
ਬਹੁਤਾ ਸਤਾ ਦੀ ਤਾਕਤ ਦਾ ਮਾਣ ਕਰਕੇ,
ਮਾਣ ਆਪਣਾ ਇੰਜ ਗਵਾਈਦਾ ਨਹੀ
ਏਦਾਂ ਨਾਲ ਰਿਆਇਆ ਦੇ ਅੜੀ ਕਰਕੇ,
ਐਵੇਂ ਦੁਖੀ ਨੂੰ ਹੋਰ ਦੁਖਾਈਦਾ ਨਹੀ।
ਦਰਦ ਲੋਕਾਂ ਦਾ ਵੇਖ ਨਾ ਦੁਖੀ ਹੋਵੇਂ
ਕਾਰਜ ਸੋਹਣਿਆ ਇਹ ਦਾਨਾਈ ਦਾ ਨਹੀਂ।

ਜਿਹੜਾ ਪਰਜਾ ਨੂੰ ਨਾ ਮਨਜ਼ੂਰ ਹੋਵੇ
ਕਦੇ ਐਸਾ ਕਨੂੰਨ ਬਣਾਈਦਾ ਨਹੀ।
ਮੰਗਣ ਹੱਕ ਦੀ ਖੈਰ ਜੋ ਦਰ ਆਏ,
ਉਤੇ ਰਾਹਾਂ ਦੇ ਇੰਜ ਰੁਲਾਈਦਾ ਨਹੀ।
ਜਿਦ ਛੱਡ ਦੇਣੀ ਚੰਗੀ ਗੱਲ ਹੁੰਦੀ ,
ਸਤਿਆਂ ਹੋਇਆਂ ਨੂੰ ਹੋਰ ਸਤਾਈਦਾ ਨਹੀ।
ਆਖੇਂ ਕਿਰਤੀ ਕਿਰਸਾਨਾ ਨੂੰ ਅੱਤਵਾਦੀ,
ਝੂਠਾ ਇਹ ਇਲਜਾਮ ਲਗਾਈਦਾ ਨਹੀ।

ਵੋਟ ਮਿੰਨਤਾਂ ਕਰਕੇ ਲਏ ਪਹਿਲਾਂ,
ਕੁਰਸੀ ਮੱਲ ਕੇ ਹੋਇਆ ਤੂੰ ਹੋਰ ਹੈਂ ਉਏ।
ਕੀ ਪਤਾ ਸੀ ਸਾਧੂ ਦੇ ਭੇਖ ਅੰਦਰ,
ਛੁਪਿਆ ਹੋਇਆ ਤੂੰ ਤੇ ਕਾਲਾ ਚੋਰ ਹੈਂ ਉਏ।
ਝੂਠੇ ਪਾਲਨਾ ਏਂ ਸੱਚੇ ਗਾਲਨਾ ਏਂ,
ਬੜਾ ਨਿਕਲਿਆ ਤੂੰ ਬਦਲੇ ਖੋਰ ਹੈਂ ਉਏ।
ਅਸੀਂ ਸਮਝਿਆ ਸੀ ਚੰਦ ਚੌਧਵੀਂ ਦਾ,
ਐਪਰ ਪਾਣੀ ਦੀ ਤੂੰ ਤਾਂ ਲਿਸ਼ਕੋਰ ਹੈਂ ਉਏ!

ਹੋਸ਼ ਕਰ ਕੁਝ ਅਜੇ ਵੀ ਵਿਗੜਿਆ ਨਾ,
ਕਹਿਣਾ ਮੰਨ ਲੈ ਸੁਘੜ ਸਿਆਣਿਆ ਦਾ।
ਅੰਨ੍ਹੇ ਖੂਹ ਅੰਦਰ ਨਹੀ ਤੇ ਡਿੱਗ ਪੈਸੇਂ,
ਸਾਥ ਛੱਡ ਦੇ ਅੰਨ੍ਹਿਆਂ ਕਾਣਿਆਂ ਦਾ।
ਬਿਸਕੁਟ ਸੋਨੇ ਦਾ ਪੇਟ ਨਾ ਕਦੇ ਭਰਦਾ,
ਭਰੇ ਪੇਟ ਅਨਾਜ ਦੇ ਦਾਣਿਆਂ ਦਾ।
ਕੰਮ ਬਾਜਵਾ ਹੁੰਦਾ ਨਾ ਖੇਵਟਾਂ ਦਾ,
ਪੂਰ ਡੋਬਣਾ ਆਪ ਮੁਹਾਣਿਆ ਦਾ।



## ਓ ਯਾਰ

ਜਾਗ ਪਏ ਖ਼ੁੱਦਾਰ ਓ ਯਾਰ।
ਰੋਕਣ ਅਤਿਆਚਾਰ ਓ ਯਾਰ
ਉਠ ਖਲੋਤੇ ਧਰਤੀ ਪੁੱਤਰ,
ਹੁਣ ਹੋਣੈ ਇਸਰਾਰ ਓ ਯਾਰ।
ਹੁਣ ਨਾ ਲੁੱਟਣ ਛਾਤਰ ਲੋਕੀਂ,
ਉਜਲੇ ਹੋਣ ਬਜਾਰ ਓ ਯਾਰ।
ਮੰਡੀਆਂ ਅੰਦਰ ਜਿਣਸ ਨਾ ਰੁਲਸੀ,
ਹੋਣਾ ਸਾਫ ਵਪਾਰ ਓ ਯਾਰ।
ਮੁੜ੍ਹਕੇ ਦੇ ਮੋਤੀ ਬਣ ਜਾਣੇ,
ਹੀਰੇ ਲਾਲ ਜਵਾਹਰ ਓ ਯਾਰ।
ਅੰਨ ਪੂਜਣ ਅੰਨਦਾਤਾ ਰੋਲਣ,
ਦੇਣੇ ਹੂੰਝ ਮਕਾਰ ਓ ਯਾਰ।
ਕਿਸੇ ਬਾਪ ਦਾ ਲੱਕ ਨਾ ਟੁੱਟੇ,
ਢੋ ਕਰਜੇ ਦਾ ਭਾਰ ਓ ਯਾਰ।
ਵਿੱਚ ਘਰਾਂ ਦੇ ਜਗੇ ਦਿਵਾਲੀ,
ਖੇਤਾਂ ਵਿੱਚ ਬਹਾਰ ਓ ਯਾਰ।
ਨਾਲ ਗਰੀਬੀ ਜੰਗ ਲੜਨਗੇ,
ਲੈ ਦਾਤੀ ਹਥਿਆਰ ਓ ਯਾਰ।
ਲੋਟੂ ਤਾਈਂ ਤਰੇਲੀ ਆਵੇ,
ਲੰਬੀ ਵੇਖ ਕਤਾਰ ਓ ਯਾਰ।
ਕੰਮੀ ਅਤੇ ਕਮੀਣ ਨਹੀ ਹੁਣ,
ਸਭ ਹੋ ਗਏ ਸਰਦਾਰ ਓ ਯਾਰ।
ਵਿਦਿਆ ਦੀ ਦੌਲਤ ਹੈ ਪੱਲੇ,
ਮਸਤਕ ਨੇਕ ਵਿਚਾਰ ਓ ਯਾਰ
ਪੰਜੇ ਉਂਗਲਾਂ ਮੁੱਠੀ ਬਣ ਕੇ,
ਹੋ ਗਈਆਂ ਹਥਿਆਰ ਓ ਯਾਰ,
ਸਤਾ ਧਾਰ ਹੰਕਾਰੀ ਹੋਇਆ।

ਭੰਨ ਦੇਣਾ ਹੰਕਾਰ ਓ ਯਾਰ,
ਮੰਜਲ ਵਲ ਕਾਫਲਾ ਤੁਰਿਆ।
ਹੋ ਕੇ ਪੱਬਾਂ ਭਾਰ ਓ ਯਾਰ,
ਚੱਲ ਬਾਜਵਾ ਆਪਾਂ ਵੀ ਹੁਣ,
ਰਲੀਏ ਨਾਲ ਕਤਾਰ ਓ ਯਾਰ।
ਕਿਤੇ ਨਾਮ ਨਾ ਲਿਖਿਆ ਜਾਵੇ,
ਸਿਰਫਿਰਿਆਂ ਵਿਚਕਾਰ ਓ ਯਾਰ।



## ਬਾਤ ਪੇਟ ਦੀ

ਹੁਣ ਬਾਤ ਪੇਟ ਦੀ ਪਾ ਲਈਏ ਫਿਰ ਬਾਤ ਇਸ਼ਕ ਦੀ ਪਾਵਾਂਗੇ।
ਕੰਡਿਆਂ ਸੰਗ ਪਹਿਲਾਂ ਲੜ ਲਈਏ ਫਿਰ ਫੁੱਲਾਂ ਤਾਈਂ ਸਜਾਵਾਂਗੇ।

ਮਿਲ ਜੁਲ ਕੇ ਪਹਿਲਾਂ ਆਓ ਰੋੜੇ ਪਰ੍ਹਾਂ ਹਟਾਈਏ ਰਾਹਾਂ 'ਚੋਂ।
ਫਿਰ ਉਹਨਾ ਰਾਹਾਂ ਦੇ ਉੱਤੇ ਅੱਗੇ ਵੱਲ ਕਦਮ ਵਧਾਵਾਂਗੇ।

ਹੈ ਰਾਜ ਹਠ ਮਸ਼ਹੂਰ ਬੜਾ , ਸੁਣਦੇ ਸਾਂ ਪਰ ਹੁਣ ਵੇਖ ਲਿਐ,
ਇਹ ਤਾਂ ਮੰਨੇਗਾ ਜੇ ਇਸ ਦਾ,ਸਭ ਫੜ ਕੇ ਤਖਤ ਹਿਲਾਵਾਂਗੇ।

ਇੱਕ ਤੁੱਛ ਸਵਾਰਥ ਬਦਲੇ ਜੇਕਰ ਅਸੀਂ ਜ਼ਮੀਰਾਂ ਵੇਚ ਗਏ,
ਤਾਂ ਆਉਣ ਵਾਲੀਆਂ ਨਸਲਾਂ ਤੋਂ, ਫਿਟਕਾਰਾਂ ਹੀ ਤਾਂ ਖਾਵਾਂਗੇ।

ਖਾਹ ਬੈਠ ਸੁਗੰਧਾਂ ਬਾਜਵਿਆ ਜੇਕਰ ਹੁਣ ਹਾਕਮ ਨਾ ਮੰਨਿਆਂ,
ਫਿਰ ਸੋਚ ਸਮਝ ਕੇ ਵੋਟ ਇਲੈਕਸ਼ਨ ਅਗਲੇ ਦੇ ਵਿੱਚ ਪਾਵਾਂਗੇ।



## ਸੱਚੇ ਧਰਮੀ

ਸਾਨੂੰ ਵਿੱਚ ਧਰਮਾ ਚਾਹੇਂ ਵੰਡਣਾ ਉਹ ,
ਅਸੀਂ ਜੁੱਗਾਂ ਤੋਂ ਹਾਂ ਮਿਲ ਕੇ ਬਹਿਣ ਵਾਲੇ।
ਸਾਡਾ ਮਜਹਬ ਕਿਰਸਾਨੀ ਤੇ ਜਾਤ ਕਿਰਤੀ,
ਭਾਰਤ ਦੇਸ਼ ਦੇ ਹਾਂ ਸਾਰੇ ਰਹਿਣ ਵਾਲੇ।
ਕੋਈ ਚੌਲ ਖਾਵੇ ਕੋਈ ਖਾਏ ਰੋਟੀ,
ਕੌਣ ਹੁੰਦੇ ਨੇ ਉਹ ਸਾਨੂੰ ਕਹਿਣ ਵਾਲੇ।
ਆਪੋ ਆਪਣੇ ਧਰਮ ਤੇ ਰਹਿਣ ਪੱਕੇ ,
ਨਹੀ ਦੂਸਰੇ ਨੂੰ ਮੰਦਾ ਕਹਿਣ ਵਾਲੇ।
ਕਿਰਤ ਧਰਮ ਦੀ ਕਰਨੀ ਤੇ ਵੰਡ ਛਕਣਾ,
ਲੁੱਟ ਖੋਹ ਕੇ ਨਹੀ ਹਾਂ ਲੈਣ ਵਾਲੇ।
ਹੱਥੋਂ ਦੇ ਕੇ ਮੰਗੀਏ ਭਲਾ ਸਭ ਦਾ,
ਸੰਗ ਔਕੜਾਂ ਦੇ ਭਾਵੇਂ ਖਹਿਣ ਵਾਲੇ।
ਸਾਨੂੰ ਪਾੜਿਆ ਸਤਾ ਦੇ ਲੋਭੀਆਂ ਨੇ,
ਉਂਜ ਨਹੀ ਹਾਂ ਕਿਸੇ ਤੋਂ ਢਹਿਣ ਵਾਲੇ।
ਅਸੀਂ ਵਤਨ ਪੁਜਾਰੀ ਹਾਂ ਬਾਜਵਾ ਜੀ,
ਨਹੀਓਂ ਜੁਲਮ ਕਰਦੇ ਨਾ ਹਾਂ ਸਹਿਣ ਵਾਲੇ।



## ਅੱਖਾਂ ਵਾਲੇ ਅੰਨ੍ਹੇ

ਅੱਖਾਂ ਵਾਲੇ ਅੰਨ੍ਹੇ ਵੇਖੇ।
ਮੈਂ ਅੱਜ ਕੌੜੇ ਗੰਨੇ ਵੇਖੇ।

ਰਾਜੇ ਦੇ ਸ਼ਾਤਰ ਦਰਬਾਰੀ,
ਫਿਰਦੇ ਸਾਡੇ ਬੰਨੇ ਵੇਖੇ।

ਉਪਰੋਂ ਸਾਫ ਸਬੂਤੇ ਦਿਸਦੇ,
ਮੋਰੀ ਵਾਲੇ ਛੰਨੇ ਵੇਖੇ।

ਦੋਸ਼ੀ ਨੇ ਸਨਮਾਨਿਤ ਹੁੰਦੇ,
ਸੱਚੇ ਬੰਦੇ ਡੰਨੇ ਵੇਖੇ।

ਚਮਚੇ ਬੋਲਣ ਬੋਲ ਅਨੈਤਿਕ,
ਹਾਕਮ ਘੋਗੜ ਕੰਨੇ ਵੇਖੇ।

ਜ਼ਾਲਮ ਵੱਲੋਂ ਫੇਰ ਜ਼ੁਲਮ ਦੇ,
ਹੱਦਾਂ ਬੰਨੇ ਭੰਨੇ ਵੇਖੇ।

ਇਤਿਹਾਸ ਦੇ ਬਾਜਵਿਆ ਮੁੜ,
ਹੁੰਦੇ ਕਾਲੇ ਪੰਨੇ ਵੇਖੇ।



## ਹੋਛੀਆਂ ਹਰਕਤਾਂ

ਜੋ ਕਿੱਲਾਂ ਤੂੰ ਸਾਡੇ ਰਾਹੀਂ ਗੱਡੀਆਂ ਨੇ।
ਉਹੋ ਕਿੱਲਾਂ ਤੇਰੇ ਰਾਹੀਂ ਗੱਡਾਂਗੇ।
ਸਾਡੇ ਪਿੰਡ ਜਦ ਵੋਟਾਂ ਮੰਗਣ ਆਵੇਂਗਾ।
ਟਾਇਰ ਤੇਰੀਆਂ ਕਾਰਾਂ ਦੇ ਵੀ ਵੱਢਾਂਗੇ।
ਸਾਡੀ ਝੋਲੀ ਵਿੱਚ ਜੇ ਕੁਝ ਨਾ ਪਾਵੇਂਗਾ
ਮੁੜ ਨਾ ਤੇਰੇ ਅੱਗੇ ਝੋਲੀ ਅੱਡਾਂਗੇ।
ਕੋਲ ਅਸਾਡੇ ਝੋਲੀ ਜਦੋਂ ਫੈਲਾਵੇਂਗਾ।
ਏਦਾਂ ਹੀ ਫਿਰ ਧੱਕੇ ਦੇ ਕੇ ਕੱਢਾਂਗੇ।
ਤੂੰ ਹੋਇਐਂ ਤੇ ਹੋਇਆ ਰਹਿ ਥਣ ਲੋਹੇ ਦਾ।
ਤੈਨੂੰ ਮਿੱਟੀ ਅਸੀਂ ਬਣਾ ਕੇ ਛੱਡਾਂਗੇ।



## ਹੋਸ਼ ਕਰ

ਜਿਓਂ ਜਿਓਂ ਮੱਕੜੀ ਬੁਣਦੀ ਜਾਲ
ਜਾਏ ਬੁਲਾਉਂਦੀ ਆਪਣਾ ਕਾਲ।
ਉਹ ਫਸਾਉਣੇ ਚਾਹੁੰਦੀ ਹੋਰ,
ਸੰਘਣਾ ਕਰ ਕੇ ਧਾਗੇ ਨਾਲ।
ਐਪਰ ਖੁਦ ਹੀ ਫਸ ਜਾਂਦੀ ਐ,
ਖੁਦ ਹੀ ਚੱਲ ਕੇ ਉਲਟੀ ਚਾਲ।
ਚਾਲ ਆਪਣੀ ਅੰਦਰ ਫਸ ਕੇ,
ਹੋ ਜਾਂਦੀ ਏ ਅੰਤ ਨਿਢਾਲ।
ਲਾ ਜਵਾਬ ਆਪ ਹੀ ਹੁੰਦੀ,
ਖੁਦ ਹੀ ਕਰਕੇ ਖੜੇ ਸਵਾਲ।
ਮੱਕੜੀ ਤੋਂ ਕੁਝ ਸਿਖਿਆ ਲੈ ਲੈ,
ਐ ਹਾਕਮ ਲੈ ਵਕਤ ਸੰਭਾਲ।
ਹਠ ਧਰਮੀ ਨਾ ਚੰਗੀ ਹੁੰਦੀ,
ਦਏ ਬਾਜਵਾ ਸਭ ਕੁਝ ਗਾਲ



## ਹਾਕਮ ਨੂੰ ਸਦਾ

ਸੱਚ ਆਖਾਂ ਐ ਹਾਕਮ ਜੇ ਤੂੰ ਬੁਰਾ ਨਾ ਮਾਨੇ।
ਜੁਮਲੇ ਨੇ ਤੇਰੇ ਹੁਣ ਹੋ ਗਏ ਪੁਰਾਣੇ।
ਸੰਪਰਦਾਇਕਤਾ ਸਿਖਾਈ ਹੈ ਤੂੰ ਹੀ,
ਫਿਰਕਾਪ੍ਰਸਤੀ ਦੇ ਗਾ ਗਾ ਤਰਾਨੇ।
ਭੁਲੇਖੇ ਚ ਜਨਤਾ ਸਮਝ ਬੈਠਾ ਭੇਡਾਂ,
ਲੁਹਾਉਣ ਲਈ ਉਨ ਬਣਾ ਲਏ ਬਹਾਨੇ
ਜੁੰਡਲੀ ਬਣਾਈ ਤੂੰ ਰਲ ਕੇ ਅਮੀਰਾਂ,
ਗੰਢ ਬੈਠਾ ਕੈਸੇ ਤੂੰ ਪੱਕੇ ਯਰਾਨੇ।
ਤੂੰ ਨਾ ਇਹ ਜਾਣੇ ਕਿ ਫਟ ਵੀ ਨੇ ਜਾਂਦੇ,
ਝੂਠ ਦੇ ਬਹੁਤੇ ਜਾਂ ਫੁਲਦੇ ਭੁਕਾਨੇ।
ਸਤਾ ਦੇ ਨਸ਼ੇ ਵਿੱਚ ਭੁਲੇਖਾ ਤੂੰ ਖਾ ਕੇ,
ਗੰਨੇ ਵਗਾਹ ਕੇ ਤੇ ਫੜ ਬੈਠੈਂ ਕਾਨੇ।
ਹਾਕਮ ਦਾ ਹੱਕ ਹੈ ਤਰੇੜਾਂ ਮਿਟਾਵੇ,
ਆਗੂ ਤੂੰ ਹੋ ਕੇ ਲਗਾਉਂਦਾ ਏਂ ਫਾਨੇ।
ਦੇਸ਼ ਨੂੰ ਵੇਚੇਂ ਤਾਂ ਦੇਸ਼ ਭਗਤ ਹੈਂ,
ਦੇਸ਼ ਬਚਿਈਏ ਤਾਂ ਆਖੇਂ ਬੇਗਾਨੇ।
ਇਹ ਦੌਲਤ ਤੇ ਸ਼ੋਹਰਤ ਬਨੇਰੇ ਦੇ ਪੰਛੀ,
ਬਦਲਦੇ ਰਹਿੰਦੇ ਨੇ ਅਕਸਰ ਜਮਾਨੇ।
ਬਿਕਰਮਜੀਤ ਦਾ ਇਤਿਹਾਸ ਪੜ੍ਹ ਲੈ,
ਰਾਜੇ ਦੇ ਫਰਜ ਪਾ ਅਕਲਾਂ ਦੇ ਖਾਨੇ।
ਬਾਜਵਾ ਮੂਰਖ ਦੁਰਕਾਰੇ ਨੇ ਜਾਂਦੇ,
ਪੂਜੇ ਨੇ ਜਾਂਦੇ ਮਨੁੱਖ ਜਿਹੜੇ ਦਾਨੇ।



# ਰੱਬਾ ਕੁਝ ਤਾਂ ਮੱਤ ਦੇਵੀਂ

ਰੱਬਾ ਕੁਝ ਤਾਂ ਮੱਤ ਦੇਵੀਂ ਸਰਕਾਰਾਂ ਨੂੰ।
ਫੁੱਲ ਬਣਾ ਦੇ ਇਹਨਾ ਤਿੱਖਿਆਂ ਖਾਰਾਂ ਨੂੰ।

ਕਿਰਤੀ ਹੱਥਾਂ ਦੀ ਮਿਹਨਤ ਦਾ ਮੁੱਲ ਪਏ,
ਕਿਧਰੇ ਇਹ ਨਾ ਪੈ ਜਾਵਣ ਤਲਵਾਰਾਂ ਨੂੰ।

ਚੋਰ ਚਲਾਕੀ ਅਤੇ ਦੁਸ਼ਟਤਾ ਚੰਗੀ ਨਾ,
ਬੇੜਾ ਦੇਂਦੀ ਡੋਬ ਸਾੜ ਪਤਵਾਰਾਂ ਨੂੰ।

ਜੰਗਲ ਅੰਦਰ ਜੰਗਲ ਰਾਜ ਬਣਾਉਣ ਲਈ,
ਲੱਭਦੈ ਰਾਜਾ ਲੂੰਬੜ ਗਿਰਝ ਸਿਆਰਾਂ ਨੂੰ।

ਉਹ ਧਿਆਨ ਹਟਾਉਣ ਲਈ ਇਸ ਪਾਸੇ ਤੋਂ,
ਭੇਜ ਰਿਹੈ ਹੁਣ ਕੰਜਰ ਅਤੇ ਨਚਾਰਾਂ ਨੂੰ।

ਜਿਹੜੇ ਹਾਕਮ ਹੋ ਕੇ ਜੁਲਮ ਕਮਾਉਂਦੇ ਨੇ,
ਲੈ ਜਾ ਏਥੋਂ ਏਹੋ ਜਿਹੇ ਕਿਰਦਾਰਾਂ ਨੂੰ

ਮੁਨਸਫ ਹੋ ਜੋ ਕਾਣੀ ਡੰਡੀ ਤੋਲ ਰਹੇ,
ਚੁੱਕ ਲੈ ਜਿਹੜੇ ਖੁਸ਼ ਕਰਦੇ ਦਰਬਾਰਾਂ ਨੂੰ।



## ਗਣ ਤੇ ਤੰਤਰ

ਪਿੱਟੋਂ ਕਾਹਦਾ ਢੰਡੋਰਾ ਸੁਤੰਤਰਤਾ ਦਾ, ਖਿਦੋ ਲੀਰਾਂ ਫਰੋਲ ਕੇ ਹਾਕਮਾ ਵੇ।
ਕੌਣ ਲਵੇਗਾ ਤੂੰ ਜੋ ਦੇ ਰਿਹਾ ਏਂ ,ਕਾਂਜੀ ਦੁੱਧ ਵਿੱਚ ਘੋਲ ਕੇ ਹਾਕਮਾ ਵੇ।
ਕੱਢ ਦਿੱਤਾ ਦਿਵਾਲਾ ਨਿਆਂ ਵਾਲਾ, ਵੱਡਾ ਪਾਸਕੂ ਤੋਲ ਕੇ ਹਾਕਮਾ ਵੇ।
ਗਣਤੰਤਰ ਮਨਾਉਣ ਦਾ ਕੀ ਫਾਇਦਾ, ਗਣ ਸੜਕਾਂ ਤੇ ਰੋਲ ਕੇ ਹਾਕਮਾ ਵੇ।

ਹੱਕ ਮੰਗਦੇ ਨੇ ਮੰਗਦੇ ਰਾਜ ਤਾਂ ਨਹੀ,ਹੱਕ ਆਪਣਾ ਲੈ ਕੇ ਰਹਿਣਗੇ ਇਹ।
ਠੰਡ ਮੀਂਹ ਅੰਦਰ ਰੁਲਕੇ ਸੜਕ ਉੱਤੇ, ਤੈਨੂੰ ਨੇਕ ਇਨਸਾਨ ਕਿੰਜ ਕਹਿਣਗੇ ਇਹ?
ਦੁੱਖ ਇਹਨਾ ਦੇ ਤੈਨੂੰ ਨਾ ਨਜ਼ਰ ਆਉਂਦੇ, ਕਦੋਂ ਚਸ਼ਮੇ ਹੰਕਾਰ ਦੇ ਲਹਿਣਗੇ ਇਹ।
ਚੰਗੀ ਗੱਲ ਹੈ ਕਰ ਕਾਨੂੰਨ ਵਾਪਸ, ਨਾ ਮੰਨੇਗਾ ਰਾਜ ਵੀ ਲੈਣਗੇ ਇਹ।

ਤੇਰੀ ਨਜ਼ਰ ਉਤੋਂ ਪਰਦਾ ਲਹਿ ਜਾਣੈ, ਚੋਣਾ ਹੁਣ ਕਰਵਾ ਕੇ ਵੇਖ ਤੇ ਸਹੀ।
ਪਾਸੇ ਕਰ ਕੇ ਚਮਚਿਆਂ ਕੜਛੀਆਂ ਨੂੰ ,ਕਦੇ ਆਪ ਅੱਗੇ ਆ ਕੇ ਵੇਖ ਤੇ ਸਹੀ।
ਤੂੰ ਆਖਦੈਂ ਆਏ ਬੇ ਸਮਝ ਲੋਕੀਂ ,ਇਹਨਾ ਨਾਲ ਪੇਚਾ ਪਾ ਕੇ ਵੇਖ ਤੇ ਸਹੀ।
ਸੁਣਿਐਂ ਬੜੀਆਂ ਜ਼ਮੀਰਾਂ ਖਰੀਦ ਲੈਨੇ, ਕੀਮਤ ਕਾਮਿਆਂ ਦੀ ਲਾ ਕੇ ਵੇਖ ਤੇ ਸਹੀ।

ਆਲਮ ਜਾਣਦੈ ਨਟ ਦੀ ਨਾਰ ਵਾਂਗੂੰ, ਬੈਠਾ ਗੱਦੀ ਤੇ ਸਿਰ ਹਿਲਾਈ ਜਾਨੈ।
ਘੁਣ ਕਾਲੇ ਕਾਨੂੰਨ ਹਰੇਕ ਦੇ ਲਈ, ਐਵੇਂ ਇਹਨਾ ਨੂੰ ਪਿਆ ਵਡਿਆਈ ਜਾਨੈ।
ਨੇਕੀ ਖੱਟ ਜਾ ਕੁਝ ਜਹਾਨ ਉਤੋਂ, ਅੜੀ ਕਰ ਕੇ ਬਦੀ ਕਮਾਈ ਜਾਨੈ।
ਖੂੰਜੇ ਬਾਜਵਾ ਤੈਨੂੰ ਵੀ ਲਾਉਣਗੇ ਇਹ, ਹੁਣ ਜਿੰਨਾ ਨੂੰ ਤੂੰ ਖੂੰਜੇ ਲਾਈ ਜਾਨੈ।



# ਪਗੜੀ ਸੰਭਾਲ ਕਿਸਾਨਾ

ਪਗੜੀ ਸੰਭਾਲ ਓ ਜੱਟਾ ਪਗੜੀ ਸੰਭਾਲ ਉਏ।
ਲੋਟੂ ਸਰਕਾਰਾਂ ਮਾੜਾ ਕੀਤਾ ਈ ਹਾਲ ਉਏ।
ਪਗੜੀ ਸੰਭਾਲ ਕਿਸਾਨਾ...

ਕਾਰਪੋਰੇਟਾਂ ਦੇ ਸੰਗ ਪਾ ਕੇ ਪਿਆਰ ਉਏ।
ਵੱਡੇ ਅਮੀਰ ਵਪਾਰੀ ਕੀਤੇ ਤਿਆਰ ਉਏ।
ਤੇਰੇ ਅਰਮਾਨ ਵੇਚਤੇ ਬਣ ਕੇ ਦਲਾਲ ਉਏ।
ਪਗੜੀ ਸੰਭਾਲ ਕਿਸਾਨਾ...

ਕਾਲੇ ਕਨੂੰਨ ਜਦੋਂ ਅੰਗਰੇਜ ਲਿਆਇਆ ਸੀ।
ਓਦੋਂ ਇਸ ਨਾਹਰੇ ਨੇ ਕਿਰਸਾਨ ਜਗਾਇਆ ਸੀ।
ਹੁਣ ਵੀ ਹੈ ਹੋਇਆ ਮੁੜਕੇ ਓਹੋ ਹੀ ਹਾਲ ਉਏ।
ਪਗੜੀ ਸੰਭਾਲ ਕਿਸਾਨਾ...

ਦੇਸ਼ ਨੂੰ ਵੇਚਣ ਖਾਤਰ ਹੀਲਾ ਹਰ ਕਰਿਆ ਏ।
ਗਲ ਤੇ ਅੰਗੂਠਾ ਲੋਕ ਤੰਤਰ ਦੇ ਧਰਿਆ ਏ।
ਜੇ ਨਾ ਤੂੰ ਉੱਠਿਆ ਇਹਨਾ ਕਰਨਾ ਕੰਗਾਲ ਉਏ।
ਪਗੜੀ ਸੰਭਾਲ ਕਿਸਾਨਾ...

ਏਕਤਾ ਅਤੇ ਸਚਾਈ ਹੋਵੇ ਜਦ ਪੱਲੇ ਉਏ।
ਨੀਂਹ ਲੁਟੇਰਿਆਂ ਦੀ, ਕਿਓਂ ਨਾ ਫਿਰ ਹੱਲੇ ਉਏ।
ਤੇਰੇ ਲਈ ਏਹੋ ਨੁਕਤਾ ਸਮਝੀਂ ਕਮਾਲ ਉਏ
ਪਗੜੀ ਸੰਭਾਲ ਕਿਸਾਨਾ...

ਏਕਤਾ ਅੱਗੇ ਝੁਕਦੇ ਤਖਤ ਤੇ ਤਾਜ ਨੇ।
ਸੌਰਦੇ ਕਾਰਜ ਤੁਰਦੇ ਬਣ ਜਾਂ ਮੁਹਾਜ ਨੇ।
ਲੋਕਾਂ ਦਾ ਕੌਣ ਕਰੇ ਫਿਰ ਜੀਣਾ ਮੁਹਾਲ ਉਏ।
ਪਗੜੀ ਸੰਭਾਲ ਕਿਸਾਨਾ...

ਏਕਤਾ ਤੇਰੀ ਨੇ ਸਭ ਸੋਚਾਂ ਵਿੱਚ ਪਾਏ ਨੇ।
ਡਟ ਗਏ ਆ ਮੋਰਚਿਆਂ ਤੇ ਧਰਤੀ ਦੇ ਜਾਏ ਨੇ।
ਕਾਇਮ ਹੈ ਕੀਤੀ ਸਭ ਤੋਂ ਵੱਡੀ ਮਿਸਾਲ ਉਏ।
ਪਗੜੀ ਸੰਭਾਲ ਕਿਸਾਨਾ...

ਵੇਖੀਂ ਹੁਣ ਪੈਰ ਸੋਹਣਿਆ ਪਿੱਛੇ ਖਿਸਕਾਈਂ ਨਾ।
ਆਪਣੀ ਅਣਖ ਆਨ ਨੂੰ ਲਾਜ ਹੁਣ ਲਾਈਂ ਨਾ।
ਜਿੱਤ ਦੀ ਹੁਣ ਪਵੇ ਬਾਜਵਾ ਛੇਤੀ ਧਮਾਲ ਉਏ।
ਪਗੜੀ ਸੰਭਾਲ ਕਿਸਾਨਾ...



## ਛੱਜ ਬੋਲਦੇ ਵੇਖੇ

ਛੱਜ ਬੋਲਦੇ ਵੇਖੇ ਸਨ ਪਰ, ਅੱਜ ਛਾਨਣੀ ਬੋਲ ਰਹੀ ਹੈ।
ਧਰਮ ਕੰਡੇ ਦਾ ਬੋਰਡ ਲਾ ਕੇ, ਰੋਜ ਪਾਸਕੂ ਤੋਲ ਰਹੀ ਹੈ।

ਮੂੰਹੋਂ ਰਾਮ ਬਗਲ ਵਿੱਚ ਛੁਰੀਆਂ, ਰੱਖ ਸਿਆਸਤ ਦੋ ਮੂੰਹੀਂ ਜੋ,
ਲੋਕ ਹਿਤਾਂ ਦੇ ਮਸਲੇ ਉੱਤੇ, ਆਂਡੇ ਵਾਂਗੂੰ ਗੋਲ ਰਹੀ ਹੈ।

ਸ਼ਾਤਰਤਾ ਹੀ ਰਹੀ ਵਰਤਦੀ, ਉਹਨੇ ਅਕਲ ਜਰਾ ਨਾ ਵਰਤੀ,
ਹੱਥਾਂ ਨਾਲ ਮਾਰਕੇ ਗੰਢਾਂ ਤਾਂ, ਦੰਦਾਂ ਸੰਗ ਖੋਲ੍ਹ ਰਹੀ ਹੈ।

ਅੰਦਰ ਕਪਟ, ਵਖਾਵਾ ਧਰਮੀ, ਸੱਚੀ ਸੁੱਚੀ ਬਣਨੇ ਖਾਤਰ ,
ਕੋਇਲ ਕਾਂ ਨੂੰ ਛਲ ਆਈ ਹੈ, ਤਾਹੀਓਂ ਮਿੱਠਾ ਬੋਲ ਰਹੀ ਹੈ।

ਨਿਜ ਸਵਾਰਥ ਖਾਤਰ ਇਹਨੇ, ਏਨੇ ਵੱਟੇ ਪਾ ਦਿੱਤੇ ਨੇ।
ਡੁਬਕੂੰ ਡੁਬਕੂੰ ਕਰਦੀ ਬੇੜੀ, ਮੰਝਧਾਰ ਵਿੱਚ ਡੋਲ ਰਹੀ ਹੈ।

ਰੇਤੇ ਅੰਦਰ ਆਖ ਰੁਪਈਆ, ਇਹਨੇ ਕਿਹੜੇ ਕਾਰੇ ਲਾਏ,
ਜਨਤਾ ਕੂੜ ਵਾਦਿਆਂ ਵਾਲਾ, ਘੱਟਾ ਰੋਜ ਫਰੋਲ ਰਹੀ ਹੈ।

ਆਪੇ ਹਾਂ ਮੈਂ ਰੱਜੀ ਪੁੱਜੀ, ਆਪੇ ਮੇਰੇ ਬੱਚੇ ਜੀਵਣ,
ਮੰਗਿਆ ਜਦੋਂ ਹਿਸਾਬ ਕਿਸੇ ਨੇ, ਕਰ ਹੁਣ ਟਾਲ ਮਟੋਲ ਰਹੀ ਹੈ।

ਰਾਜੀ ਯਾਰ ਕਰਨ ਦੀ ਖਾਤਰ, ਘਰ ਦੇ ਭਾਂਡੇ ਵੇਚ ਵੇਚ ਕੇ,
ਵੇਖੋ ਕਿੱਦਾਂ ਘਰ ਦੀ ਇੱਜ਼ਤ, ਮਿੱਟੀ ਅੰਦਰ ਰੋਲ ਰਹੀ ਹੈ।

ਵੇਖ ਬਾਜਵਾ ਕਾਰੇ ਹੱਥੀ, ਹੋਛੀ ਰੰਨ ਕੁਪੱਤੀ ਵਾਂਗੂੰ ,
ਰੋਟੀ ਖੋਹ ਖਸਮ ਦੇ ਕੋਲੋਂ, ਕੜ੍ਹੀ ਨਵੀਂ ਨਿੱਤ ਘੋਲ ਰਹੀ ਹੈ।



## ਸ਼ਰਮਨਾਕ

ਉਹ ਕਿੰਨਾ ਹੰਕਾਰ ਗਿਆ ਏ।
ਉੱਕਾ ਈ ਸ਼ਰਮ ਉਤਾਰ ਗਿਆ ਏ!
ਇਹਨਾ ਆਪਣਾ ਦਰਦ ਸੁਣਾਇਆ,
ਉਹ ਹੁੱਜ਼ਤਾਂ ਸੰਗ ਸਾਰ ਗਿਆ ਏ।
ਅੱਗਾ ਢੱਕ ਕਿਸੇ ਨਹੀ ਕਹਿਣਾ,
ਤਾਂ ਜੱਬਲੀਆਂ ਮਾਰ ਗਿਆ ਏ ?
ਬਹਿੰਦੇ ਸਾਰ ਤਖਤ ਦੇ ਉੱਤੇ,
ਵੋਟਰ ਮਨੋ ਵਿਸਾਰ ਗਿਆ ਏ।
ਪਰਜੀਵੀ ਅੰਦੋਲਨ ਜੀਵੀ,
ਕਹਿੰਦਾ ਅਕਲ ਵਿਸਾਰ ਗਿਆ ਹੈ।
ਇਨਸਾਨੀਅਤ ਦਾ ਕੱਢ ਦਿਵਾਲਾ,
ਵੇਖੋ ਕਮਲ ਖਿਲਾਰ ਗਿਆ ਏ।
ਆਸ ਬੜੀ ਸੀ ਸੀਵੇਗਾ ਕੁਝ,
ਉਹ ਪਰ ਪਾੜ ਲੰਗਾਰ ਗਿਆ ਏ।
ਨਸ਼ਾ ਸਤਾ ਦਾ ਸਿਰ ਨੂੰ ਚੜ੍ਹਿਆ,
ਭੁੱਲ ਉਹਨੂੰ ਕਰਤਾਰ ਗਿਆ ਏ।
ਲੱਗਦਾ ਸੀ ਗਲ ਲਾਵੇਗਾ ਹੁਣ,
ਉਹ ਪਰ ਸਗੋਂ ਵੰਗਾਰ ਗਿਆ ਏ।
ਹੈਰਤ ਹੋਈ ਏ ਇਹ ਸੁਣ ਕੇ,
ਜੋ ਕਰ ਕੇ ਪ੍ਰਚਾਰ ਗਿਆ ਏ।
ਬਾਜਵਿਆ ਜਿੱਤ ਬੈਠਾ ਕੁਰਸੀ,
ਐਪਰ ਆਦਰ ਹਾਰ ਗਿਆ ਏ।



## ਚੋਰ ਚਾਤਰ

ਚੋਰ ਚਾਤਰ ਸਿਆਸਤ ਵਿੱਚ ਘੁਸੇ ਏਦਾਂ,
ਝੋਟਾ ਘੁਸਰਦਾ ਜਿਵੇਂ ਕਮਾਦ ਅੰਦਰ।
ਜਿਵੇਂ ਖੂਨ ਪੀਣੀ ਜੋਕ ਛੁਪੀ ਹੁੰਦੀ,
ਡੂੰਘੀ ਸੰਘਣੀ ਛੱਪੜ ਦੀ ਗਾਦ ਅੰਦਰ।
ਓਧਰ ਹੁਕਮ ਚੱਲੇ ਚੋਰ ਚੌਧਰੀ ਦਾ,
ਏਧਰ ਜੁੜੇ ਨੇ ਹੱਥ ਫਰਿਆਦ ਅੰਦਰ।
ਮੂਹੋਂ ਰਾਮ ਜਪਦੇ ਛੁਰੀ ਵਿੱਚ ਬੋਝੇ,
ਫਰਕ ਰਿਹਾ ਨਾ ਨੇਤਾ ਜਲਾਦ ਅੰਦਰ।

ਚਮਚੇ ਕੜਛੀਆਂ ਹੀ ਜਾਂਦੇ ਚੱਟ ਅੱਜ ਕਲ,
ਰੋਂਦਾ ਰਹਿੰਦਾ ਏ ਖੀਰ ਬਣਾਉਣ ਵਾਲਾ।
ਕਿਰਤ ਕਿਸੇ ਦੀ ਵੇਚਦਾ ਕੋਈ ਏਥੇ,
ਭੁੱਖਾ ਮਰਦਾ ਏ ਕਿਰਤ ਕਮਾਉਣ ਵਾਲਾ।
ਕਾਮਯਾਬ ਹੈ ਹਿੰਦੋਸਤਾਨ ਅੰਦਰ,
ਚਾਤਰ ਚੋਰ ਠੱਗੂ ਕੁੰਡੀ ਲਾਉਣ ਵਾਲਾ,
ਬਹੁਤੇ ਬਾਜਵਾ ਜਿਨ੍ਹਾ ਦੀ ਨੀਤ ਢਿੱਲੀ,
ਬੰਦਾ ਕੋਈ ਲੱਭਦੈ ਕੱਸੀ ਦੌਣ ਵਾਲਾ।

ਚਾਨਣ ਵੰਡਦੇ ਨਹੀਓਂ ਇਹ ਵੇਚਦੇ ਨੇ,
ਪੱਕੇ ਯਾਰ ਨੇ ਖਾਸ ਹਨੇਰਿਆਂ ਦੇ।
ਸੂਰਜ ਕਿਸੇ ਦਾ ਤੇ ਧੁੱਪ ਇਹਨਾ ਦੀ ਐ,
ਕਾਣੇ ਕਾਗ ਨੇ ਸਾਡੇ ਬਨੇਰਿਆਂ ਦੇ।
ਭਾਂਡੇ ਨਵੇਂ ਚੁਰਾ ਕੇ ਢਾਲ ਦੇਂਦੇ,
ਕੰਮ ਵੇਖ ਲਓ ਇਹਨਾ ਠਠੇਰਿਆਂ ਦੇ।
ਭਾਈ ਬਾਜਵਾ ਤੈਨੂੰ ਕੀ ਪਤਾ ਕੋਈ ਨਹੀ ?
ਚਿੱਠੇ ਫੋਲਦੈਂ ਤੂੰ ਵੀ ਬਥੇਰਿਆਂ ਦੇ।

ਲੇਖਕ ਪੀਸਦੇ ਨੇ ਅਸਲੀ ਰੋਜ ਏਥੇ,
ਕਰੀ ਰੋਜ ਅਲੇਖਕ ਕਮਾਈ ਜਾਂਦੇ।
ਸੱਦੋ ਇਹਨਾ ਨੂੰ ਵਿੱਚ ਮੁਕਾਬਲੇ ਜੇ,
ਫੇਰ ਵੇਖਿਆ ਕੰਨੀ ਕਤਰਾਈ ਜਾਂਦੇ।
ਲਿਖਤ ਮਿਲੇ ਲਾ ਵਾਰਸ ਤਾਂ ਖਸਮ ਬਣਕੇ,
ਹਰਮ ਇਹ ਨਾਜਾਇਜ ਵਧਾਈ ਜਾਂਦੇ।
ਗਾਂਢੇ ਬਾਜਵਾ ਕੁਰਸੀਆਂ ਨਾਲ ਲਾ ਕੇ,
ਵੇਖੋ ਮਾਲ ਹਰਾਮ ਦਾ ਖਾਈ ਜਾਂਦੇ।

ਤੋਲਣ ਲੱਗਿਆਂ ਕੋਈ ਨਾ ਘੱਟ ਕਰਦਾ,
ਕੁੰਡੀ ਤੱਕੜੀ ਦੀ ਰੱਖਣ ਚਾੜ੍ਹ ਸਾਰੇ।
ਸੋਕਾ ਪਏ ਤਾਂ ਬੂਟਾ ਬੇਗਾਨੜਾ ਏ,
ਲੱਗੇ ਫਲ ਤਾਂ ਲੈਂਦੇ ਨੇ ਝਾੜ ਸਾਰੇ।
ਮਿਹਨਤ ਕਰਦਿਆਂ ਇਹਨਾ ਨੂੰ ਮੌਤ ਪੈਂਦੀ,
ਰੱਖਣ ਮੁਫਤ ਦੀ ਚੀਜ ਤੇ ਤਾੜ ਸਾਰੇ।
ਏਥੇ ਬਾਜਵਾ ਜੀਣ ਕੀ ਲੇਲਿਆਂ ਦਾ,
ਫਿਰਦੇ ਅੱਡ ਕੇ ਮੂੰਹ ਬਘਿਆੜ ਸਾਰੇ।



## ਹੱਕਾਂ ਦੀ ਅਵਾਜ ਸਾਡੀ

ਅੰਨ ਦਾਤਾ ਰੋਲ ਦਿੱਤਾ ਸੜਕਾਂ ਤੇ ਵੇਖੋ, ਕੀ ਕਹੀਏ ਉਹਦੇ ਉਲਟੇ ਵਿਹਾਰ ਨੂੰ।
ਹੱਕਾਂ ਦੀ ਅਵਾਜ ਸਾਡੀ ਲੱਗਦੀ ਏ ਸ਼ੋਰ, ਹਲ ਲੱਗਦੀ ਬੰਦੂਕ ਸਰਕਾਰ ਨੂੰ।

ਦਾਤੀਆਂ ਤੇ ਕਹੀਆਂ ਵਾਲੇ ਦਿਸਦੇ ਨੇ ਅੱਤਵਾਦੀ, ਬੰਬਾਂ ਵਾਲੇ ਦਿਸਦੇ ਸ਼ਰੀਫ ਨੇ।
ਜਿਹੜਾ ਮੰਗੇ ਹੱਕ ਉਹਨੂੰ ਦੇਸ਼ ਦਾ ਧ੍ਰੋਹੀ ਕਹਿਣ, ਦੇਸ਼ ਦੇ ਵਪਾਰੀ ਹੁੰਦੇ ਠੀਕ ਨੇ।
ਲੱਗਦੇ ਟਰੈਕਟਰ ਤੋਪਾਂ ਤੇ ਟੈਂਕ ਵੇਖੋ, ਸਤਾ ਧਾਰੀਆਂ ਦੇ ਹੰਕਾਰ ਨੂੰ।
ਹੱਕਾਂ ਦੀ ਅਵਾਜ ਸਾਡੀ ਲੱਗਦੀ ਏ ਸ਼ੋਰ, ਹਲ ਲੱਗਦੀ ਬੰਦੂਕ ਸਰਕਾਰ ਨੂੰ

ਰਾਹਾਂ ਵਿੱਚ ਕੰਡੇ ਲਾਉਣ ਵਾਲੇ ਨੇ ਸ਼ਰੀਫ, ਏਥੇ ਅੰਨ ਨੂੰ ਉਗਾਉਣ ਵਾਲੇ ਲੁੱਚੇ ਨੇ
ਸੌ ਸੌ ਜੋ ਝੂਠ ਇੱਕੋ ਸਾਹੇ ਬੋਲ ਜਾਣ ਜਿਹੜੇ, ਉਹੋ ਅਖਵਾਉਂਦੇ ਸੱਚੇ ਸੁੱਚੇ ਨੇ
ਖੁਦਗਰਜੀ ਦਾ ਬਾਣਾ ਪਾ ਬੈਠੇ ਜਾਂਦਿਆਂ ਹੀ, ਛੇੜ ਦੇ ਨੇ ਦੂਈ ਵਾਲੀ ਤਾਰ ਨੂੰ।
ਹੱਕਾਂ ਦੀ ਅਵਾਜ ਸਾਡੀ ਲੱਗਦੀ ਏ ਸ਼ੋਰ, ਹਲ ਸਾਡੀ ਲੱਗਦੀ ਬੰਦੂਕ ਸਰਕਾਰ ਨੂੰ।

ਕਰਜੇ ਚ ਦੱਬਿਆਂ ਨੂੰ ਆਖਦੈ ਅਮੀਰ, ਹੈ ਫਿਕਰ ਉਹਨੂੰ ਧਨੀਆਂ ਕੁਬੇਰਾਂ ਦਾ।
ਗੱਦੀ ਉੱਤੇ ਕੰਬਦਾ ਏ ਰੰਗਿਆ ਸਿਆਰ ਹੁਣ, ਵੇਖ ਕੇ ਚੁਫੇਰੇ ਘੇਰਾ ਸ਼ੇਰਾਂ ਦਾ।
ਹਰ ਹੱਥਕੰਡਾ ਉਹਦਾ ਹੋ ਗਿਆ ਨਾਕਾਮ, ਪਰ ਫੇਰ ਵੀ ਨਹੀ ਲੱਗਦੀ ਨਦਾਰ ਨੂੰ।
ਹੱਕਾਂ ਦੀ ਅਵਾਜ ਸਾਡੀ ਲੱਗਦੀ ਏ ਸ਼ੋਰ, ਹਲ ਸਾਡੀ ਲੱਗਦੀ ਬੰਦੂਕ ਸਰਕਾਰ ਨੂੰ।

ਕਾਲਿਆਂ ਕਾਨੂੰਨਾ ਉੱਤੇ ਮਾਰਦਾ ਏ ਪੋਚਾ ਚਿੱਟਾ,ਗੰਢਦਾ ਏ ਟੁੱਟੇ ਹੋਏ ਜਾਲ ਨੂੰ।
ਫਸਦੇ ਨਾ ਹੁਣ ਉਹਦੀ ਮੋਤੀਆਂ ਦੀ ਚੋਗ ਵੇਖ, ਜਾਣ ਗਏ ਨੇ ਉਹਦੀ ਹਰ ਚਾਲ ਨੂੰ।
ਬਾਜਵਾ ਕਿਸਾਨਾ ਮਜਦੂਰਾਂ ਰਲ ਢਾਹ ਦੇਣੈ, ਹੁਣ ਉਹਦੇ ਹਉਮੈ ਦੇ ਮੀਨਾਰ ਨੂੰ।
ਹੱਕਾਂ ਦੀ ਅਵਾਜ ਸਾਡੀ ਲੱਗਦੀ ਏ ਸ਼ੋਰ, ਹਲ ਸਾਡੀ ਲੱਗਦੀ ਬੰਦੂਕ ਸਰਕਾਰ ਨੂੰ



## ਓ ਹਾਕਮ

ਕੁਝ ਤੇ ਸੋਚ ਵਿਚਾਰ ਓ ਹਾਕਮ।
ਗੱਲਾਂ ਨਾਲ ਨਾ ਸਾਰ ਓ ਹਾਕਮ।
ਰੁਲ ਗਏ ਨੇ ਕਿਰਸਾਨ ਵਿਚਾਰੇ,
ਲੈ ਉਹਨਾ ਦੀ ਸਾਰ ਓ ਹਾਕਮ।
ਉਹ ਵੀ ਏਸੇ ਦੇਸ਼ ਚ ਵੱਸਦੇ,
ਏਨੀ ਵੀ ਕੀ ਖਾਰ ਓ ਹਾਕਮ।
ਕਿੱਲਾਂ ਕਾਂਟੇ ਸੜਕਾਂ ਉੱਤੇ,
ਵਲੀ ਚੁਫੇਰੇ ਤਾਰ ਓ ਹਾਕਮ।
ਸੋਚੇ ਨਾ ਅੰਨ ਜਿਸਦਾ ਖਾ ਕੇ,
ਮਾਰੇ ਰੋਜ ਡਕਾਰ ਓ ਹਾਕਮ !
ਚੰਗਾ ਨਹੀ ਤੋੜਨਾ ਤਾਲਾ,
ਬਣ ਕੇ ਚੌਕੀਦਾਰ ਓ ਹਾਕਮ।
ਕਰਜੇ ਅੰਦਰ ਗਲ ਗਲ ਡੁੱਬੇ,
ਮਰਿਆਂ ਨੂੰ ਨਾ ਮਾਰ ਓ ਹਾਕਮ।
ਇੱਕ ਕਾਲ ਦੀ ਦੂਰੀ ਕਹਿ ਕੇ,
ਏਦਾਂ ਹੀ ਨਾ ਸਾਰ ਓ ਹਾਕਮ।
ਨਜ਼ਰਾਂ ਕਿਓਂ ਚੁਰਾਉਂਦਾ ਏਂ ਹੁਣ,
ਕਰ ਖਾਂ ਅੱਖੀਆਂ ਚਾਰ ਓ ਹਾਕਮ।
ਚਾਰ ਚੁਫੇਰੇ ਚਰਚਾ ਚੱਲੇ,
ਏਨਾ ਕੀ ਹੰਕਾਰ ਓ ਹਾਕਮ?
ਹੱਲ ਜਦ ਕਰਨੈ ਤੂੰ ਹੀ ਕਰਨੈ,
ਹੁਣ ਤੇ ਵਕਤ ਵਿਚਾਰ ਓ ਹਾਕਮ।
ਵੇਖ ਬਾਜਵਾ ਤੇਰੇ ਵੱਲ ਹੀ,
ਵੇਖ ਰਿਹੈ ਸੰਸਾਰ ਓ ਹਾਕਮ।





**ਲਖਵਿੰਦਰ ਸਿੰਘ ਬਾਜਵਾ**

ਵਰਤਮਾਨ ਕਿਸਾਨ ਅੰਦੋਲਨ ਦੀ ਮੂੰਹ ਬੋਲਦੀ ਤਸਵੀਰ ਹੈ, ਲਖਵਿੰਦਰ ਸਿੰਘ ਬਾਜਵਾ ਦੀ ਕਾਵਿ ਪੁਸਤਕ 'ਹੱਕਾਂ ਦੀ ਜੰਗ' ਜਿਸ ਵਿਚ ਚਾਰ ਭਾਗਾਂ ਵਾਲੀ ਕਿਸਾਨਾਂ ਦੀ ਇਕ ਵੱਡੀ ਵਾਰ ਤੋਂ ਛੁੱਟ ਹੋਰ ਸੱਤਰ ਕੁ ਕਵਿਤਾਵਾਂ ਹਨ। ਪੰਜਾਬੀ ਸਾਹਿਤ ਦੀ ਜੁਝਾਰ ਕਾਵਿ ਪਰੰਪਰਾ ਵਿਚ ਵਾਰ ਵਿਧਾ ਦਾ ਬੜਾ ਉੱਚਾ ਸਥਾਨ ਹੈ। ਵਾਰ ਤੋਂ ਇਲਾਵਾ ਉਸ ਦੀਆਂ ਦੂਸਰੀਆਂ ਕਵਿਤਾਵਾਂ, ਗੀਤ-ਗ਼ਜ਼ਲਾਂ, ਕਵੀਸ਼ਰੀ ਪ੍ਰਸੰਗ ਜਿਹੀਆਂ ਵੀ ਕਿਸਾਨ ਅੰਦੋਲਨ ਦਾ ਮਹਿਮਾ ਗਾਣ ਤਾਂ ਕਰਦੀਆਂ ਹੀ ਹਨ, ਨਾਲ ਹੀ ਵਧਦੀ ਮਹਿੰਗਾਈ ਦੇ ਭਖਦੇ ਮਸਲੇ ਛੂੰਹਦੀਆਂ ਹਨ। ਪੰਜਾਬੀ ਦੀ ਮੱਧ ਕਾਲੀ ਕਾਵਿ ਧਾਰਾ ਵਿਚ ਵਰਤੇ ਜਾਂਦੇ ਛੰਦ ਵਿਧਾਨ ਅਤੇ ਅਜੋਕੀਆਂ ਕਾਵਿ ਵਿਧਾਵਾਂ ਦਾ ਕਵੀ ਨੇ ਸਫ਼ਲਤਾ ਪੂਰਵਕ ਨਿਰਬਾਹ ਕੀਤਾ ਹੈ।

o ਸੁਵਰਨ ਸਿੰਘ ਵਿਰਕ

**Taalif Parkashan**
Barnala (Punjab)

